# ਵਰਿਆਮ

ਤ੪ਵਾਂ ਸਾਲ

ਮਈ ੨੦੦੯



ਰਿਆਸਤ ਕਸ਼ਮੀਰ ਵਿਚ ਸਥਾਪਤ 'ਕੂਕਾ ਪਲਟਨ' (੧੯੬੯ ਈ.)

(ਲੇਖ ਸਫ਼ਾ ੫ ਤੇ)

20/-



ਸ. ਸਾਧੂ ਸਿੰਘ ਕਿਸਾਨ ਸੰਤ ਤਰਨ ਸਿੰਘ 'ਵਹਿਮੀ' ਬਾਰੇ ਸੰਪਾਦਿਤ ਪੁਸਤਕ 'ਸੱਚ ਦਾ ਸਾਥੀ' ਦੀ ਪਹਿਲੀ ਕਾਪੀ ਹੋਲੇ ਮਹੱਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕਰਦੇ ਹੋਏ।



ਸ੍ਰੀ ਸਤਿਗੁਰੂ ਜੀ ਨੂੰ ਅੰਗਰੇਜ਼ੀ ਵਿੱਚ ਨਵੀਂ ਛਪੀ ਪੁਸਤਕ "The Saint of Chawinda' ਭੇਟ ਕਰਦੇ ਹੋਏ ਲੇਖਕ ਸ੍ਰੀ ਸੰਤ ਸਿੰਘ (ਦਿੱਲੀ) ਨਾਲ ਹਨ ਉਹਨਾਂ ਦੇ ਪੋਤਰੇ ਕਾਕਾ ਪਿਆਰਾ ਸਿੰਘ ਤੇ ਕਾਕਾ ਜੈ ਸਿੰਘ।



ਸ੍ਰੀ ਸਤਿਗੁਰੂ ਜੀ ਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸ਼ੁੱਧ ਪਾਠ ਦੀਆਂ ਐਮ.ਪੀ.-3 ਸੀਡੀਜ਼ ਦਾ ਸੈਟ ਭੇਟ ਕਰਦੇ ਹੋਏ ਮਾਸਟਰ ਦਰਸ਼ਨ ਸਿੰਘ, ਸੰਤ ਕਿਰਪਾਲ ਸਿੰਘ ਚਾਨਾ (ਯੂ.ਕੇ.) ਤੇ ਸੰਤ ਸੁਰਜੀਤ ਸਿੰਘ ਚਾਨਾ (ਯੂ.ਕੇ.)

# ਵਰਿਆਮ


ਮਈ - ੨੦੦੯
ਜਿਲਦ-੩੪
ਅੰਕ- ੭



ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੭-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਜੰਗਲੀ ਜਾਨਵਰ ਕਦੀ ਵੀ ਕਿਸੇ ਨੂੰ ਸ਼ੁਗਲ ਲਈ ਨਹੀਂ ਮਾਰਦੇ। ਇਹ ਕੇਵਲ ਆਦਮੀ ਹੀ ਹੈ ਜੋ ਆਪਣੇ ਹਮ-ਨਸਲਾਂ ਨੂੰ ਤਸੀਹੇ ਦੇਣ ਅਤੇ ਮਾਰਨ ਵਿਚ ਖੁਸ਼ੀ ਮਹਿਸੂਸ ਕਰਦਾ ਹੈ।

—ਜੇਮਜ਼.ਏ. ਫਰੂਡ

ਸੰਪਾਦਕੀ

# ਚੋਣਾਂ, ਕ੍ਰਿਕਟ ਤੇ ਮੀਡੀਆ

ਲੋਕਾਂ ਤਕ ਜਾਣਕਾਰੀ ਪਹੁੰਚਾਣ ਦੇ ਸਾਧਨ, ਅਖਬਾਰਾਂ ਰਸਾਲੇ, ਰੇਡੀਓ, ਟੈਲੀਵੀਜਨ ਸਭ ਇਕ ਅੰਗਰੇਜ਼ੀ ਸ਼ਬਦ 'ਮੀਡੀਆ' ਦੇ ਅਧੀਨ ਹੀ ਆਉਂਦੇ ਹਨ। ਕਿਸੇ ਵੀ ਦੇਸ਼ ਦੀ ਸਰਕਾਰ, ਭਾਵੇਂ ਉਹ ਲੋਕਤੰਤਰੀ ਢੰਗ ਦੀ ਹੋਵੇ ਜਾਂ ਇਕ ਪੁਰਖੀ ਸ਼ਾਸਨ, ਡਿਕਟੇਟਰਸ਼ਿਪ ਜਾਂ ਧਾਰਮਕ ਕਟੜਵਾਦ ਜਾਂ ਨਸਲਵਾਦ ਜਾਂ ਕਿਸੇ ਵੀ ਹੋਰ ਤੰਤਰ ਜਾਂ ਵਾਦ ਨਾਲ ਸਬੰਧਤ ਹੋਵੇ, ਮੀਡੀਆ ਉਸ ਦਾ ਪ੍ਰਮੁੱਖ ਹਥਿਆਰ ਜ਼ਰੂਰ ਹੁੰਦਾ ਹੈ।

ਸਾਡੇ ਦੇਸ਼ ਭਾਰਤ ਨੂੰ ਦੁਨੀਆ ਵਿਚ ਇਕ ਲੋਕਤੰਤਰੀ ਰਾਜ ਗਿਣਿਆ ਜਾਂਦਾ ਹੈ। ਜੇ ਇਥੇ ਚੌਦਾਂ ਪੰਦਰਾਂ ਵਾਰ ਪਾਰਲੀਮੈਂਟ ਦੀਆਂ ਚੋਣਾਂ ਲੋਕਾਂ ਨੇ ਕੀਤੀਆਂ ਹੋਣ ਤਾਂ ਇਹ ਇਕ ਵੱਡਾ ਲੋਕਤੰਤਰ ਤਾਂ ਹੋਇਆ ਹੀ ਅਤੇ ਇਸ ਹਿਸਾਬ ਨਾਲ ਭਾਰਤ ਦਾ ਮੀਡੀਆ ਵੀ ਬਹੁਤ ਵਿਸ਼ਾਲਦਿਲ ਸੁਤੰਤਰ ਅਤੇ ਸਤਿਕਾਰ ਵਾਲਾ ਸਥਾਨ ਤਾਂ ਰੱਖਦਾ ਹੈ। ਇਸ ਵੇਲੇ ਭਾਰਤ ਵਿਚ ਲੋਕ ਸਭਾ ਦੀਆਂ ਚੋਣਾਂ ਹੋ ਰਹੀਆਂ ਹਨ। ਬਹੁਤ ਸਾਰੇ ਥਾਵਾਂ ਤੇ ਵੋਟਾਂ ਭੁਗਤ ਵੀ ਚੁੱਕੀਆਂ ਹਨ ਅਤੇ ੧੬ ਮਈ ਨੂੰ ਸਿੱਟਾ ਸਭ ਦੇ ਸਾਹਮਣੇ ਆ ਹੀ ਜਾਣਾ ਹੈ।

ਮੀਡੀਆ ਵਿਚ ਇਕ ਪ੍ਰਿੰਟ ਮੀਡੀਆ ਹੁੰਦਾ ਹੈ ਜੋ ਪ੍ਰੈਸਾਂ ਵਿਚੋਂ ਛੱਪ ਕੇ ਆਉਂਦਾ ਹੈ ਅਰਥਾਤ ਅਖਬਾਰਾਂ ਅਤੇ ਰਸਾਲੇ। ਦੂਜਾ ਇਲੈਕਟ੍ਰੋਨਿਕ ਮੀਡੀਆ ਹੈ, ਰੇਡੀਓ ਅਤੇ ਟੀ. ਵੀ.। ਰੇਡੀਓ ਭਾਵੇਂ ਬਹੁਤ ਮਜ਼ਬੂਤ ਮਾਧਿਅਮ ਹੈ ਪਰ ਲੰਬੇ ਸਮੇਂ ਤਕ ਸੇਵਾ ਕਰਕੇ ਜਾਪਦਾ ਹੈ ਇਸ ਦੀ ਭੂਮਿਕਾ ਬਹੁਤ ਸੀਮਤ ਹੋ ਗਈ ਹੈ। ਟੀ. ਵੀ. ਵਿਚ ਪਹਿਲਾਂ ਤਾਂ ਪ੍ਰਮੁਖਤਾ ਸਰਕਾਰੀ ਟੀ. ਵੀ. ਭਾਵ ਦੂਰਦਰਸ਼ਨ ਦੀ ਰਹੀ ਹੈ ਪਰ ਹੁਣ ਹੋਰ ਸੈਂਕੜਿਆਂ ਦੀ ਗਿਣਤੀ ਵਿਚ ਨਵੇਂ ਚੈਨਲ ਆ ਗਏ ਹਨ। ਬਹੁਤ ਸਾਰੇ ਖਬਰਾਂ ਦੇਣ ਵਾਲੇ ਤੇ ਵਖਾਉਣ ਵਾਲੇ, ਬਹੁਤ ਸਾਰੇ ਸਿਨਮੇ ਦੀਆਂ ਫਿਲਮਾਂ ਦਿਖਾਉਣ ਵਾਲੇ ਅਤੇ ਬਹੁਤ ਸਾਰੇ ਖੇਡ ਜਗਤ ਦੇ ਸਮਾਚਾਰ ਦੇਣ ਤੇ ਵਖਾਉਣ ਵਾਲੇ। ਇਹ ਚੈਨਲ ਹੁਣ ਦਿਨ ਰਾਤ ਲਗਾਤਾਰ ਚਲਦੇ ਹਨ ਅਤੇ ਲੋਕ ਰਾਜ ਦੀ ਸੇਵਾ ਵਿਚ ਫਾਵੇ ਹੋਏ ਫਿਰਦੇ ਹਨ।

ਜਿਸ ਵੇਲੇ ਦੇਸ਼ ਵਿਚ ਚੋਣਾਂ ਦਾ ਬੁਖਾਰ ਚੜ੍ਹਿਆ ਹੋਇਆ ਹੈ, ਅਨੇਕ ਚੈਨਲ ਅਨੇਕਾਂ ਲੀਡਰਾਂ ਦੀਆਂ ਸਰਗਰਮੀਆਂ ਦਿਖਾ ਰਹੇ ਹਨ ਤਾਂ ਦੂਜੇ ਪਾਸੇ ਕ੍ਰਿਕਿਟ ਖੇਡ ਦਾ ਬੁਖਾਰ ਵੀ ਓਸੇ ਸ਼ਿੱਦਤ ਨਾਲ ਚੜ੍ਹਿਆ ਹੋਇਆ ਹੈ। ਸਿਆਸਤ (ਰਾਜਨੀਤੀ) ਸਿਨਮਾ, ਸਪੋਰਟਸ (ਖੇਡਾਂ) ਅਤੇ ਮੀਡੀਆ ਦਾ ਇਕ ਮਜ਼ਬੂਤ ਦਾਇਰਾ ਜਾਂ ਕਿਲ੍ਹਾ ਬਣਿਆ ਹੋਇਆ ਹੈ ਜਿਸ ਨੂੰ ਕੰਟਰੋਲ ਸਰਮਾਏਦਾਰ ਗੁਰੱਪ ਕਰਦਾ ਹੈ। ਚੋਣ ਲੜਣ ਵਾਲੇ ਉਮੀਦਵਾਰਾਂ ਦੀਆਂ ਜਾਇਦਾਦਾਂ ਦੇ ਵੇਰਵੇ ਅਖਬਾਰਾਂ ਵਿਚ ਛੱਪ ਰਹੇ ਹਨ। ਕਈ ਕਈ ਕਰੋੜਾਂ ਦੇ ਮਾਲਕ ਹਨ ਇਹ ਦੇਸ਼ ਦੀਆਂ ਵਾਗਾਂ ਫੜਣ ਵਾਲੇ। ਇਸੇ ਤਰ੍ਹਾਂ ਕ੍ਰਿਕਿਟ ਦਾ ਟੂਰਨਾਮੈਂਟ ਆਈ. ਪੀ. ਐਲ. (ਇੰਡੀਅਨ ਪ੍ਰੀਮੀਅਰ ਲੀਗ) ਚਲ ਰਿਹਾ ਹੈ। ਇਸ ਵਿਚ ਦੇਸ਼ ਦੇ ਕੁੱਝ ਸੂਬਿਆਂ ਜਾਂ ਸ਼ਹਿਰਾਂ ਦੇ ਨਾਂਅ ਤੇ ਟੀਮਾਂ ਬਣਾਈਆਂ ਗਈਆਂ ਹਨ। ਇਹਨਾਂ ਟੀਮਾਂ ਵਿਚ ਉਸ ਸੂਬੇ ਜਾਂ ਇਲਾਕੇ ਦੇ ਖਿਲਾੜੀ ਨਹੀਂ ਸਗੋਂ ਬਾਹਰਲੇ ਦੇਸ਼ਾਂ ਦੇ ਮਸ਼ਹੂਰ ਖਿਲਾੜੀ ਵੀ ਮੈਂਬਰ ਹਨ। ਇਸ ਤਰ੍ਹਾਂ ਦੁਨੀਆ ਭਰ ਦੇ ਪ੍ਰਮੁੱਖ ਕ੍ਰਿਕਿਟ ਖਿਲਾੜੀ ਕਿਸੇ ਨਾ ਕਿਸੇ ਪਾਸਿਓਂ ਖੇਡ ਰਹੇ ਹਨ। ਇਹਨਾਂ ਸਾਰਿਆਂ ਖਿਲਾੜੀਆਂ, ਅੰਪਾਇਰਾਂ, ਹੋਰ ਅਮਲੇ ਨੂੰ ਭਾਰੀ ਭਰਕਮ ਮੁਆਵਜ਼ੇ ਮਿਲਣੇ ਹਨ। ਹੋਰ ਅਨੇਕਾਂ ਕਿਸਮ ਦੇ ਇਨਾਮ ਕਿਸੇ ਨਾ ਕਿਸੇ ਬਹਾਨੇ ਦਿੱਤੇ ਜਾਣੇ ਹਨ। ਇਹਨਾਂ ਟੀਮਾਂ ਦੀ ਪਹਿਲਾਂ ਬੋਲੀ ਲੱਗੀ ਸੀ। ਦੇਸ਼ ਦੇ ਧਨ ਕੁਬੇਰਾਂ, ਫਿਲਮੀ ਐਕਟਰਾਂ ਅਤੇ ਠੇਕੇਦਾਰਾਂ ਵੱਡੀਆਂ ਬੋਲੀਆਂ ਦੇ ਕੇ ਇਹ ਟੀਮਾਂ ਖਰੀਦੀਆਂ ਅਤੇ ਅਗੋਂ ਉਹਨਾਂ ਨੇ ਵੱਖ ਵੱਖ ਖਿਲਾੜੀਆਂ ਨੂੰ ਉਹਨਾਂ ਦੀ ਪ੍ਰਸਿੱਧੀ ਦੇ ਆਧਾਰ ਤੇ ਖਰੀਦਿਆ। ਜਿੱਤਣ ਵਾਲੀ ਟੀਮ ਨੂੰ ਤਾਂ ਭਾਰੀ ਭਰਕਮ ਇਨਾਮ ਮਿਲਣੇ ਹੀ ਹਨ ਕੋਈ ਛੇ ਕਰੋੜ ਰੁਪਏ ਪਰ ਸਭ ਖਿਡਾਰੀਆਂ ਨੂੰ ਭਾਵੇਂ ਉਹ ਕਿਸੇ ਨੰਬਰ ਤੇ ਵੀ ਆਉਣ ਵਾਹਵਾ ਗੱਫੇ ਮਿਲਣੇ ਨਿਸਚਿਤ ਹਨ।

ਪਾਠਕ ਸੋਚਣਗੇ ਕਿ ਗੱਲ ਤੇ ਮੀਡੀਆ ਤੋਂ ਸ਼ੁਰੂ ਹੋਈ ਸੀ ਫੇਰ ਇਲੈਕਸ਼ਨਾਂ ਤੋਂ ਹੁੰਦੀ ਹੁੰਦੀ ਕਿਥੇ ਕ੍ਰਿਕਿਟ ਵਲ ਚਲੀ ਗਈ ਹੈ। ਇਹ ਤਾਂ ਵਿਆਹ ਵਿਚ ਬੀ ਦੇ ਲੇਖੇ ਵਾਲੀ ਗੱਲ ਹੋਈ। ਪਰ ਗੱਲ ਅਜੇ ਮੁੱਕੀ ਨਹੀਂ।

ਗੱਲ ਇਹ ਹੈ ਕਿ ਜਦੋਂ ਦੇਸ਼ ਵਿਚ ਚੋਣਾਂ ਦਾ ਐਲਾਨ ਹੋਇਆ ਤਾਂ ਪਤਾ ਲੱਗਾ ਕਿ ਇਸ ਪ੍ਰੀਮੀਅਰ ਕ੍ਰਿਕਟ ਲੀਗ ਦੇ ਦਿਨ ਵੀ ਓਹੀ ਹੀ ਹਨ ਲਗਭਗ। ਸਾਰੀਆਂ 'ਫੌਜਾਂ' ਤਾਂ ਚੋਣ ਕਰਾਉਣ ਤੇ ਲੱਗ ਜਾਣੀਆਂ ਹਨ ਤਾਂ ਕ੍ਰਿਕਟ ਖਿਡਾਰੀਆਂ ਦੀ ਰਾਖੀ ਕੌਣ ਕਰੇਗਾ। ਓਧਰੋਂ ਆਤੰਕਵਾਦ ਚੜ੍ਹਦਾ ਆ ਰਿਹਾ ਹੈ। ਪਾਕਿਸਤਾਨ ਵਿਚੋਂ ਸ੍ਰੀਲੰਕਾ ਦੀ ਟੀਮ ਚੰਗੀ ਕਿਸਮਤ ਨਾਲ ਹੀ ਬਚ ਕੇ ਆ ਗਈ ਹੈ ਨਹੀਂ ਤਾਂ ਕਸਰ ਤਾਂ ਕੋਈ ਨਹੀਂ ਸੀ ਛੱਡੀ ਬੰਦੂਕਾਂ ਵਾਲਿਆਂ ਨੇ।

ਸਿਆਣੇ ਦਿਮਾਗਾਂ ਨੇ ਇਹ ਹੱਲ ਕੱਢਿਆ ਕਿ ਇਹ ਪ੍ਰੀਮੀਅਰ ਲੀਗ ਇਥੋਂ ਚੁੱਕ ਹੀ ਲਵੋ। ਬਾਹਰਲੇ ਮੁਲਕ ਵਿਚ ਕਰਵਾ ਲਵੋ। ਚਲੋ ਅੰਤ ਉਤੇ ਗੱਲ ਇਹ ਨਿਬੜੀ ਕਿ ਦੱਖਣੀ ਅਫਰੀਕਾ ਵਿਚ ਕਰ ਲਿਆ ਜਾਵੇ। ਹੁਣ ਇਸ ਦਾ ਨਾਮ ਤਾਂ ਇੰਡੀਅਨ ਪ੍ਰੀਮੀਅਰ ਲੀਗ ਹੀ ਹੋਵੇਗਾ। ਪਰ ਖਿਡਾਰੀ ਬਹੁਤੇ ਬਾਹਰਲੇ ਦੇਸ਼ਾਂ ਦੇ ਗੋਰੇ ਲੋਕ ਹੋਣਗੇ ਅਤੇ ਹੋਵੇ ਵੀ ਕਾਲਿਆਂ ਦੀ ਧਰਤੀ ਜਿਥੇ ਲੰਮਾ ਚਿਰ ਗੋਰਿਆਂ ਨੇ ਕਾਲਿਆਂ ਨੂੰ ਕੁਸਕਣ ਨਹੀਂ ਦਿੱਤਾ। ਜਿਥੇ ਮਹਾਤਮਾ ਗਾਂਧੀ ਨੂੰ ਰੇਲ ਵਿਚੋਂ ਬਾਹਰ ਸੁੱਟ ਦਿੱਤਾ ਸੀ, ਜਿਥੇ ਨੈਲਸਨ ਮੰਡੇਲਾ ਲੰਮੇ ਸਮੇਂ ਤੱਕ ਜੇਲ੍ਹ ਵਿਚ ਬੰਦ ਰਿਹਾ ਸੀ। ਗੋਰਿਆ ਦਾ ਸਖਤ ਰਾਜ ਓਦੋਂ ਵੀ ਇਥੇ ਕਾਇਮ ਰਿਹਾ ਜਦੋਂ ਬਾਕੀ ਦੁਨੀਆ ਆਜ਼ਾਦ ਹੋ ਚੁੱਕੀ ਸੀ ਪਰ ਉਸ ਦੇਸ਼ ਦੀ ਇਕ ਸਿਫਤ ਬੜੀ ਵੱਡੀ ਦਾਅਵੇਦਾਰ ਸੀ। ਕ੍ਰਿਕਟ ਵਿਚ ਉਹ ਦੇਸ਼ ਇਕ ਨੰਬਰ ਤੇ ਹੈ। ਦਰਅਸਲ ਕ੍ਰਿਕਟ ਹੈ ਹੀ ਅੰਗਰੇਜ਼ਾਂ ਦੀ ਖੇਡ ਅਤੇ ਉਹਨਾਂ ਦੇਸ਼ਾਂ ਵਿਚ ਹੀ ਪ੍ਰਚਲਤ ਹੈ ਜਿਥੇ ਜਿਥੇ ਅੰਗਰੇਜ਼ਾਂ ਦਾ ਰਾਜ ਰਿਹਾ ਹੈ। ਖੇਡ ਦੇ ਪੱਖੋਂ ਇਸ ਵਿਚ ਬਹੁਤ ਕੁਝ ਦਿਲਚਸਪੀ ਅਤੇ ਮਨੋਰੰਜਨ ਭਰਪੂਰ ਹੈ। ਸਮੇਂ ਸਮੇਂ ਵਿਚ ਇਸ ਵਿਚ ਤਬਦੀਲੀਆਂ ਕਰ ਕਰ ਕੇ ਇਸ ਨੂੰ ਬਹੁਤ ਰੰਗੀਨ ਅਤੇ ਉਤਸ਼ਾਹਵਰਧਕ ਬਣਾ ਦਿੱਤਾ ਗਿਆ ਹੈ। ਕਈ ਕ੍ਰਿਕਟ ਪ੍ਰੇਮੀ ਅਤੇ ਕੁਮੈਂਟਰੀ ਕਾਰ ਇਸ ਨੂੰ ਇਹਨਾਂ ਦੇਸ਼ਾਂ ਵਿਚ ਧਰਮ ਨਾਲ ਤੁਲਣਾ ਦਿੰਦੇ ਹਨ। ਜੇ ਇਹ ਅਤਿਕਥਨੀ ਹੀ ਹੋਵੇ ਤਾਂ ਘੱਟੋ ਘੱਟ ਇਹ ਇਕ ਬਹੁਤ ਵੱਡੀ ਇੰਡਸਟਰੀ ਤਾਂ ਹੈ ਹੀ। ਜਿਸਦੇ ਲਾਭਾਂ ਵਿਚੋਂ ਇਕ ਬਹੁਤ ਵੱਡਾ ਹਿੱਸਾ ਮੀਡੀਆ ਦਾ ਵੀ ਹੈ।

ਗੱਲਾਂ 'ਚੋਂ ਗੱਲ ਸਾਹਮਣੇ ਆ ਰਹੀ ਹੈ। ਬਹੁਤ ਸਾਲਾਂ ਬਾਦ ਭਾਰਤੀ ਦੀ ਹਾਕੀ ਦੀ ਟੀਮ ਮਲੇਸ਼ੀਆ ਦੇ ਸ਼ਹਿਰ ਇਪੋਹ ਵਿਚ ਅਜ਼ਲਾਨ ਸ਼ਾਹ ਹਾਕੀ ਟੂਰਨਾਮੈਂਟ ਸ਼ਾਨ ਨਾਲ ਜਿੱਤ ਕੇ ਆਈ ਹੈ। ਨਾ ਤਾਂ ਕ੍ਰਿਕਟ ਲਈ ਪੱਬਾਂ ਭਾਰ ਹੋਣ ਵਾਲੇ ਮੀਡੀਆ ਨੇ ਨਾ ਭਾਰਤ ਸਰਕਾਰ ਨੇ ਇਹ ਯੋਗ ਸਮਝਿਆ ਕਿ ਹਾਕੀ ਦੇ ਇਸ ਪ੍ਰਮੁੱਖ ਟੂਰਨਾਮੈਂਟ ਦੇ ਮੈਚ ਟੀ. ਵੀ. ਤੇ ਨਾਲੋਂ ਨਾਲ ਵਖਾਏ ਜਾਣ। ਹਾਕੀ ਵੀ ਬਹੁਤ ਜਾਨਦਾਰ ਖੇਡ ਹੈ, ਇਹ ਬਹੁਤ ਦਿਲਚਸਪ ਵੀ ਹੈ ਪਰ ਏਨੀ ਤੇਜ਼ ਹੈ ਕਿ ਇਸ ਵਿਚ ਨਾਲੋਂ ਨਾਲ ਇਸ਼ਤਿਹਾਰ ਦਖਾਉਣ ਦੀ ਗੁੰਜਾਇਸ਼ ਨਹੀਂ। ਹਾਕੀ ਦਾ ਗੁਣ ਹੀ ਔਗਣ ਬਣ ਗਿਆ ਹੈ ਭਾਵੇਂ ਕ੍ਰਿਕਟ ਨਾਲੋਂ ਕਿਤੇ ਵੱਧ ਦੇਸ਼ਾਂ ਵਿਚ ਇਹ ਖੇਡੀ ਜਾਂਦੀ ਹੈ। ਇਹ ਹੈ ਮੀਡੀਆ ਮਹਾਰਾਜ ਦੀ ਕਿਰਪਾ। ਮੀਡੀਆ ਕੋਲ ਤਾਂ ਨੇਤਾਵਾਂ 'ਤੇ ਜੁਤੀਆਂ ਸੁਟਣ ਵਾਲਿਆਂ ਨੂੰ ਕਵਰ ਕਰਨ ਤੋਂ ਹੀ ਵੇਹਲ ਨਹੀਂ।

ਇਕ ਹੋਰ ਖਬਰ ਹੈ ਜਿਹੜੀ ਅਜੇ ਬੇਹੀ ਨਹੀਂ ਹੋਈ। ਰਾਸ਼ਟਰਪਤੀ ਭਵਨ ਵਿਚ ਪਦਮ ਸਨਮਾਨਾਂ ਵਾਸਤੇ ਦੂਸਰੇ ਸਮਾਰੋਹ ਵਿਚ ਮਹਿੰਦਰ ਸਿੰਘ ਧੋਨੀ ਅਤੇ ਹਰਭਜਨ ਸਿੰਘ ਸਨਮਾਨ ਲੈਣ ਨਹੀਂ ਪਹੁੰਚੇ। ਦੇਸ਼ ਦੇ ਖੇਡ ਮੰਤਰੀ ਤੋਂ ਲੈ ਕੇ ਮੀਡੀਆ ਨੇ ਇਸ ਬਾਰੇ ਇਹਨਾਂ ਦੋਹਾਂ ਦੀ ਵਾਹਵਾ ਭੰਡੀ ਕੀਤੀ ਹੈ। ਅਸੀਂ ਇਹ ਗੱਲ ਤਾਂ ਠੀਕ ਮੰਨਦੇ ਹਾਂ ਕਿ ਇਹਨਾਂ ਨੂੰ ਜਾਣਾ ਚਾਹੀਦਾ ਸੀ ਪਰ ਜਦੋਂ ਇਹਨਾਂ ਸਜਨਾਂ ਦੀ ਮਾਣਤਾ ਹੀ ਇਸੇ ਕਰਕੇ ਹੈ ਅਤੇ ਓਹਨਾਂ ਕੋਲ ਕ੍ਰਿਕਟ ਦੀ ਖੇਡ 'ਚੋਂ ਸਿਰ ਖੁਰਕਣ ਜਿਨੀ ਵੇਹਲ ਨਹੀਂ ਮਿਲਦੀ, ਉਹਨਾਂ ਦੇ ਮਾਣ ਦਾ ਕਾਰਨ ਹੀ ਖੇਡ ਹੈ ਜਿਸ ਤੋਂ ਬੇਪਨਾਹ ਦੌਲਤ ਆ ਰਹੀ ਹੈ ਅਤੇ ਇਹ ਮਾਇਆ ਦੀ ਹੀ ਖੇਡ ਹੈ ਤਾਂ ਸਿੱਟੇ ਤਾਂ ਇਹ ਹੀ ਨਿਕਲਣੇ ਹਨ। ਕੀ ਰਾਜਨੀਤੀ ਕੀ ਮੀਡੀਆ ਅਤੇ ਕੀ ਸਪੋਰਟਸ ਮਾਇਆ ਦੇ ਚੱਕਰ ਵਿਚ ਅਜਿਹਾ ਫਸਿਆ ਹੋਇਆ ਹੈ ਕਿ ਸਭ ਕੁਝ ਇਕ ਵੱਡੇ ਤਮਾਸ਼ੇ ਦਾ ਰੂਪ ਧਾਰਨ ਕਰ ਗਿਆ ਹੈ। ਇਸ ਵਿਚ ਵੱਡੇ ਵੱਡੇ ਐਕਟਰ ਲੀਡਰ ਬਣ ਰਹੇ ਹਨ ਅਤੇ ਲੀਡਰ ਐਕਟਰ ਬਣ ਰਹੇ ਹਨ।

ਮੁਕਦੀ ਗੱਲ ਇਹ ਹੈ ਅੱਜ ਦੇ ਦੌਰ ਵਿਚ ਮੀਡੀਆ ਦੀ ਸਰਦਾਰੀ ਹੈ। ਮੀਡੀਆ ਸਮਝਦਾ ਵੀ ਆਪਣੇ ਆਪ ਨੂੰ ਸਰਬੋਤਮ ਹੈ। ਸਰਕਾਰਾਂ ਬਨਾਉਣ ਵਾਲਾ ਢਾਹੁਣ ਵਾਲਾ। ਲੋਕ ਰਾਇ ਬਨਾਉਣ ਵਾਲਾ ਵੀ ਤੇ ਮੋੜਣ ਵਾਲਾ ਵੀ। ਇਹ ਪੰਡਿਤ, ਜੋਤਸ਼ੀ ਅਤੇ ਨਜੂਮੀ ਵੀ ਹੈ। ਦੇਸ਼ ਦੇ ਦਿਗੱਜ ਸਿਆਸਤਦਾਨ, ਲੀਡਰ ਇਸ ਦੇ ਮਹੁਤਾਜ ਹਨ। ਇਹ ਸਭ ਕੁਝ ਕਰ ਸਕਦਾ ਹੈ ਪਰ ਇਕ ਗੱਲ ਨਹੀਂ ਕਰ ਸਕਦਾ। ਇਸ ਨੂੰ ਇਹ ਨਹੀਂ ਪਤਾ ਕਿ ੧੬ ਮਈ ਨੂੰ ਕੀ ਚੰਨ ਚੜ੍ਹਨਾ ਹੈ। ਇਹ ਲੋਕਾਂ ਨੂੰ ਹੀ ਪਤਾ ਹੈ ਮਸ਼ੀਨਾਂ ਨੂੰ ਨਹੀਂ। ਅਤੇ ਲੋਕ ਜੋ ਫੈਸਲਾ ਕਰਨਗੇ ਠੀਕ ਹੀ ਕਰਨਗੇ ਕਿਉਂਕਿ ਇਹ ਲੋਕ ਰਾਜ ਹੈ।

*—ਜਗਦੀਸ਼ ਸਿੰਘ ਵਰਿਆਮ*

# ਚੰਗੇ ਨਹੀਂ ਆਸਾਰ

ਚੰਗੇ ਨਹੀਂ ਆਸਾਰ ਨਗਰ ਦੇ
ਊਂਘਣ ਪਹਿਰੇਦਾਰ ਨਗਰ ਦੇ
ਇਸ ਦੀ ਰੂਹ ਹੈ ਗੰਦਾ ਨਾਲਾ
ਜੋ ਵਗਦਾ ਵਿਚਕਾਰ ਨਗਰ ਦੇ

ਸਵਰਗੀ ਸ. ਸ. ਮੀਸ਼ਾ ਨੇ ਨਗਰ ਦੇ ਹਵਾਲੇ ਨਾਲ ਲਿਖੀ ਇਸ ਕਵਿਤਾ ਵਿਚ ਮੁਲਕ ਦੀ ਹਾਲਤ ਤੇ ਟਿੱਪਣੀ ਕੀਤੀ ਹੈ। ਅੱਜ ਕਲ ਸਾਡੇ ਗੁਆਂਢੀ ਤੇ ਭਾਈਬੰਦ ਦੇਸ਼ ਪਾਕਿਸਤਾਨ ਤੇ ਵਿਸ਼ੇਸ਼ ਕਰ ਕੇ ਢੁੱਕ ਰਹੀ ਹੈ। ਉਥੇ ਜੋ ਕੁਝ ਹੋ ਰਿਹਾ ਹੈ ਗੁੱਝਾ ਨਹੀਂ। ਲਗਾਤਾਰ ਫਿਦਾਈਨ ਹਮਲਿਆਂ ਵਿਚ ਬੇਕਸੂਰਾਂ ਦਾ ਘਾਣ ਹੋ ਰਿਹਾ ਹੈ। ਪਸ਼ਾਵਰ ਵਿਚ ਹਥਿਆਰਬੰਦ ਲੋਕਾਂ ਨੇ ਸਿੱਖਾਂ ਦੇ ਘਰਾਂ ਤੇ ਜਬਰੀ ਕਬਜ਼ੇ ਕਰ ਲਏ ਹਨ। ਦੋ ਦੋ ਕਰੋੜ ਦਾ ਜਜ਼ੀਆ ਵਸੂਲਿਆ ਜਾ ਰਿਹਾ ਹੈ। ਅਫਗਾਨਿਸਤਾਨ ਨਾਲ ਲੱਗਦੇ ਇਲਾਕਿਆਂ ਵਿਚ ਤਾਲਿਬਾਨ ਆਤੰਕੀਆਂ ਦਾ ਜ਼ੋਰ ਹੈ। ਉਹ ਇਲਾਕੇ ਤੇ ਇਲਾਕਾ ਕਬਜ਼ਾ ਰਹੇ ਨੇ। ਓਸਾਮਾ ਬਿਨ ਲਾਦੇਨ ਬਾਰੇ ਕਦੇ ਖਬਰ ਆਉਂਦੀ ਹੈ ਕਿ ਉਹ ਪਾਕਿਸਤਾਨ ਛੱਡ ਗਿਆ ਹੈ ਕਦੇ ਮੁੜ ਮੌਜੂਦਗੀ ਦੀ ਸੂਚਨਾ ਆਉਂਦੀ ਹੈ। ਅਮਰੀਕੀ ਜਹਾਜ਼ ਤਾਲਿਬਾਨੀ ਟਿਕਾਣਿਆਂ ਤੇ ਹਮਲੇ ਕਰ ਰਹੇ ਹਨ। ਪਾਕਿਸਤਾਨ ਅੱਤਵਾਦੀਆਂ ਨਾਲ ਲੜਣ ਲਈ ਅਮਰੀਕਾ ਤੋਂ ਅਜੇ ਵੀ ਬੇਪਨਾਹ ਦੌਲਤ ਲੈ ਰਿਹਾ ਹੈ ਪਰ ਅਮਰੀਕਾ ਦੀ ਵਿਦੇਸ਼ ਮੰਤਰੀ ਹਿਲੇਰੀ ਕਲਿੰਟਨ ਕਹਿੰਦੀ ਹੈ ਕਿ "ਅੱਤਵਾਦ ਵਿਰੁੱਧ ਲੜਾਈ ਵਿਚ ਪਾਕਿਸਤਾਨ ਈਮਾਨਦਾਰ ਨਹੀਂ। ਪਾਕਿਸਤਾਨ ਦੁਨੀਆ ਲਈ ਵੱਡਾ ਖਤਰਾ ਹੈ। ਤਾਲਿਬਾਨ ਪਾਕਿ ਸਰਕਾਰ ਨੂੰ ਗਦੀਓਂ ਲਾਹੁਣ ਦੇ ਯਤਨਾਂ 'ਚ ਹੈ ਅਤੇ ਪਾਕਿਸਤਾਨ ਸਰਕਾਰ ਆਪਣੇ ਕੁਝ ਇਲਾਕੇ ਤਾਲਿਬਾਨ ਲਈ ਮਰਜ਼ੀ ਨਾਲ ਛੱਡਦੀ ਜਾ ਰਹੀ ਹੈ।"

ਸਾਡੇ ਦੇਸ਼ ਦੇ ਹਿੱਤ ਵਿਚ ਇਹ ਹੀ ਹੋਵੇਗਾ ਕਿ ਪਾਕਿਸਤਾਨ ਸਰਕਾਰ ਮਜ਼ਬੂਤ ਹੋਵੇ ਅਤੇ ਆਪਣੇ ਘਰ ਨੂੰ ਆਪ ਸਾਂਭੇ ਨਹੀਂ ਤਾਂ ਇਹ ਖਿੱਤੇ ਵਿਚ ਅਮਨ ਨੂੰ ਖਤਰਾ ਬਣਿਆ ਹੀ ਰਹੇਗਾ। ਚੰਗਾ ਇਹ ਹੀ ਹੋਵੇਗਾ ਕਿ ਭਾਰਤ-ਪਾਕਿਸਤਾਨ, ਅਫਗਾਨਿਸਤਾਨ ਤੋਂ ਬਦਅਮਨੀ ਜੰਗ, ਕਤਲੋਗਾਰਤ ਦੂਰ ਰਹੇ। ਇਸ ਮੰਤਵ ਲਈ ਭਾਰਤ ਸਰਕਾਰ ਨੂੰ ਜਤਨਸ਼ੀਲ ਹੋਣਾ ਚਾਹੀਦਾ ਹੈ। ਸ਼ਾਇਦ ਹੈ ਵੀ। ਆਪ ਲੋਕਾਂ ਨੂੰ ਤਾਂ ਅਮਨ ਵਾਸਤੇ ਆਸ ਅਤੇ ਅਰਦਾਸ ਹੀ ਕਰਨੀ ਹੋਵੇਗੀ।

*— ਜਗਦੀਸ਼ ਸਿੰਘ ਵਰਿਆਮ*

# ਹੇ ਪਿਆਰੇ ਨੇਤਾ

*—ਸੁਰਜੀਤ ਪਾਤਰ*

ਹੇ ਪਿਆਰੇ ਨੇਤਾ
ਤੂੰ ਮੇਰੇ ਕੋਲੋਂ ਵੋਟ ਮੰਗਣ ਆਇਆ ਏਂ
ਜੀ ਆਇਆਂ ਨੂੰ।
ਮੈਂ ਤੇਥੋਂ ਆਪਣੀ ਵੋਟ ਬਦਲੇ ਆਪਣੇ
ਲਈ ਕੁਝ ਨਹੀਂ ਮੰਗਦਾ,
ਸਿਰਫ ਇਹ ਮੰਗਦਾ ਹਾਂ ਕਿ
ਇਹ ਧਰਤੀ ਜਿਸ ਉਤੇ ਆਪਾਂ ਖੜੇ ਹਾਂ
ਇਸ ਦੀ ਸਹੁੰ ਖਾ ਕੇ ਇਕਰਾਰ ਕਰ
ਕਿ ਤੂੰ ਅਜਿਹਾ ਕੁਝ ਨਹੀਂ ਕਰੇਂਗਾ ਜਿਸ
ਨਾਲ ਇਸ ਧਰਤੀ ਮਾਂ ਦੇ ਕਲੇਜੇ ਨੂੰ
ਦੁੱਖ ਪਹੁੰਚੇ।
ਮਾਂ ਨੂੰ ਸਭ ਤੋਂ ਵੱਧ ਦੁੱਖ ਉਦੋਂ ਹੀ
ਪਹੁੰਚਦਾ ਹੈ
ਜਦੋਂ ਕੋਈ ਉਸ ਦੇ ਜਾਇਆਂ ਦਾ
ਨਿਰਾਦਰ ਕਰੇ
ਜਦੋਂ ਕੋਈ ਉਸ ਦੇ ਜਾਇਆਂ ਨੂੰ ਕੱਖਾਂ
ਵਾਂਗ ਰੁਲਦਿਆਂ ਦੇਖੇ
ਤੇ ਉਨ੍ਹਾਂ ਲਈ ਕੁਝ ਨਾ ਕਰੇ।
ਤੂੰ ਮੇਰੇ ਨਾਲ ਇਕਰਾਰ ਕਰ ਕਿ ਤੂੰ ਇਸ
ਧਰਤੀ ਦੇ ਜਾਇਆਂ ਦੀ ਖੁਸ਼ਹਾਲੀ,
ਬਰਾਬਰੀ ਅਤੇ ਇਨਸਾਫ਼
ਲਈ ਕੰਮ ਕਰੇਂਗਾ।
ਗਰੀਬ ਗੁਰਬਿਆਂ ਨੂੰ ਬੇਰਹਿਮ
ਪੂੰਜੀਵਾਦ ਦੇ ਰਹਿਮ ਤੇ ਛੱਡ ਕੇ ਸੁਰਖ਼ਰੂ
ਨਹੀਂ ਹੋ ਜਾਵੇਂਗਾ
ਸਗੋਂ ਹਰ ਬਸ਼ਰ ਦੀ ਸਿਹਤ ਤੇ ਪੜ੍ਹਾਈ
ਲਈ ਸਰਕਾਰ ਦੀ ਜ਼ਿੰਮੇਵਾਰੀ ਦਾ ਦਮ ਭਰੇਂਗਾ।
ਗਰੀਬਾਂ ਨੂੰ ਨਸ਼ਿਆਂ
ਦਾ ਲਾਲਚ ਦੇ ਕੇ ਉਨ੍ਹਾਂ ਦੇ ਘਰਾਂ ਦੇ ਚਿਰਾਗਾਂ ਨੂੰ ਬੁਝਾ ਕੇ ਧੂੰਆਂ
ਧੂੰਆਂ ਹੋਣ ਦਾ ਸਰਾਪ ਨਹੀਂ ਦੇਵੇਂਗਾ।
ਤੇ ਆਪ ਦੌਲਤ ਅਤੇ ਤਾਕਤ ਦੇ ਨਸ਼ੇ ਵਿਚ ਅੰਨ੍ਹਾ ਹੋ ਕੇ ਆਪਣੇ
ਇਸ ਇਕਰਾਰ ਨੂੰ ਭੁੱਲ ਨਹੀਂ ਜਾਏਂਗਾ।

# ਕਮਾਂਡਰ ਹੀਰਾ ਸਿੰਘ 'ਲੰਮੂ' ਸਢੌਰਾ

—ਸੁਵਰਨ ਸਿੰਘ ਵਿਰਕ

ਹਿੰਦੁਸਤਾਨ ਦੀ ਧਰਤੀ ਉਤੇ ਲੜੇ ਗਏ, ਅੰਗਰੇਜ਼ ਬਸਤੀਵਾਦ ਵਿਰੋਧੀ ਅੰਦੋਲਨਾਂ ਵਿਚ ਨਾਮਧਾਰੀ ਜਾਂ ਕੂਕਾ ਅੰਦੋਲਨ ਇਕ ਪ੍ਰਮੁੱਖ ਅੰਦੋਲਨ ਹੈ। ਦਰਅਸਲ ਇਸ ਅੰਦੋਲਨ ਦੀ ਅਜੇ ਵਿਗਿਆਨਕ ਇਤਿਹਾਸਕ ਨਜ਼ਰੀਏ ਤੋਂ ਵਿਆਪਕ ਛਾਣ ਬੀਣ ਦਾ ਕੰਮ ਮੁਕੰਮਲ ਤਾਂ ਕੀ ਹੋਣਾ ਸੀ, ਪੂਰੀ ਤਰ੍ਹਾਂ ਸ਼ੁਰੂ ਵੀ ਨਹੀਂ ਹੋਇਆ। ਇਸ ਲਈ ਦੋ ਧਾਰਾਵਾਂ ਨੂੰ ਘੋਖ ਪਰਖ ਕੇ ਸੰਤੋਖ ਕਰ ਲਿਆ ਜਾਂਦਾ ਹੈ। ਪਹਿਲੀ ਧਾਰਾ:, ਅੰਦੋਲਨ ਕਿਉਂਕਿ ਧਾਰਮਿਕ ਬੁਰਕੇ ਵਿਚ ਲੜਿਆ ਗਿਆ ਸੀ। ਇਸ ਦੇ ਮਹਾਂਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ ਅਤੇ ਸਾਰੀਆਂ ਹੀ ਧਾਰਮਿਕ ਸ਼ਖਸ਼ੀਅਤਾਂ ਜਿਉਂ ਆਪ ਦੇ ਪੈਰੋਕਾਰਾਂ ਨੇ, ਇਸ ਮਹਾਨ ਇਤਿਹਾਸਕ ਵਿਅਕਤੀ ਨੂੰ ਸ਼ਰਧਾ ਦੇ ਆਵਰਣ ਵਿਚ ਹੀ ਵਿਚਾਰ ਕੇ, ਪੌਰਾਣਿਕ ਕਥਾਵਾਂ ਦੇ ਪਾਤਰਾਂ ਜਿਹਾ ਬਨਾਉਣ ਦੀ ਕੋਸ਼ਿਸ਼ ਕੀਤੀ ਹੈ। ਦੂਜੀ ਧਾਰਾ: ਸਮਕਾਲੀ ਅੰਗਰੇਜ਼ ਅਧਿਕਾਰੀਆਂ ਦੀ ਹੈ, ਜਿਹਨਾਂ ਨੇ ਆਪਣੇ ਰਾਜ ਨੂੰ ਇਹਨਾਂ ਤੋਂ ਉਤਪੰਨ ਖਤਰਾ ਮਹਿਸੂਸ ਕਰ ਕੇ, ਪੇਸ਼ਬੰਦੀਆਂ ਦੇ ਤੌਰ ਤੇ ਸੀਮਤ ਜਾਣਕਾਰੀ ਇਹਨਾਂ ਬਾਰੇ ਦੇਣੀ, ਆਪਣਾ ਮਨੋਰਥ ਮਿਥੀ ਰੱਖਿਆ। ਇਤਿਹਾਸਕਾਰਾਂ ਨੂੰ ਦੋਹਾਂ ਧਾਰਾਵਾਂ ਵਿਚੋਂ ਯਥਾਰਥ ਨਾਲ ਮੁਲਾਕਾਤ ਕਰਨ ਦੀ ਕੋਸ਼ਿਸ਼ ਕਰਨੀ ਪੈਂਦੀ ਹੈ। ਫਿਰ ਇਸ ਦੇਸ਼ ਵਿਚ ਇਤਿਹਾਸਕਾਰਾਂ ਦੀਆਂ ਵੀ ਵੱਖ-ਵੱਖ ਧਾਰਾਵਾਂ ਹਨ। ਜ਼ਿਆਦਾ ਸਮਾਂ ਗਾਂਧੀ ਜੀ ਦੀ ਸੋਚ ਨੂੰ ਪ੍ਰਣਾਏ ਇਤਿਹਾਸਕਾਰਾਂ ਦਾ ਸੂਬਾਈ ਤੇ ਕੌਮੀ ਸਤਰ ਤੇ ਬੋਲਬਾਲਾ ਰਿਹਾ। ਉਹ ਹਰ ਅੰਦੋਲਨ ਨੂੰ ਹਿੰਸਾ-ਅਹਿੰਸਾ, ਸ਼ਾਂਤਮਈ ਜਾਂ ਹਥਿਆਰਬੰਦ ਦੀ ਕਸੌਟੀ ਤੇ ਪਰਖਦੇ ਰਹੇ। ਕੂਕਾ ਅੰਦੋਲਨ ਨੂੰ ਵੀ ਮੁੱਖ ਤੌਰ ਤੇ ਅਹਿੰਸਕ ਅਤੇ ਸ਼ਾਂਤਮਈ ਅੰਦੋਲਨਾਂ ਦੀ ਸ਼੍ਰੇਣੀ ਵਿਚ ਸ਼ਾਮਲ ਕੀਤਾ ਜਾਂਦਾ ਹੈ। ਪਰ ਇਸ ਅੰਦੋਲਨ ਦੇ ਸੈਨਿਕ ਸੁਭਾਅ ਬਾਰੇ ਜਾਂ ਹਥਿਆਰਬੰਦ ਹੋਣ ਦੇ ਯਤਨਾਂ ਬਾਰੇ, ਦੇਸ ਕਾਲ ਦੇ ਵਿਆਪਕ ਪ੍ਰਭਾਵ ਦੀ ਖੁਸ਼ਨੂਦੀ ਹਾਸਲ ਕਰਨ ਵਾਸਤੇ, ਖਾਮੋਸ਼ੀ ਧਾਰਨ ਕਰ ਲਈ ਜਾਂਦੀ ਹੈ। ਹੱਥਲੇ ਲੇਖ ਵਿਚ ਅਸੀਂ ਅੰਦੋਲਨ ਦੇ ਇਕ ਉਸ ਨਾਇਕ ਦੇ ਬਹਾਨੇ, ਇਸ ਦੀਆਂ ਫੌਜੀ ਕਾਰਵਾਈਆਂ ਦੀ ਚਰਚਾ ਕਰਾਂਗੇ, ਜਿਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਅਸ਼ੀਰਵਾਦ ਪ੍ਰਾਪਤ ਸੀ।

ਸਾਡੇ ਅੰਦੋਲਨ ਦੇ ਇਸ ਸੂਰਬੀਰ ਦਾ ਨਾਮ ਸੀ, ਸਰਦਾਰ ਹੀਰਾ ਸਿੰਘ ਲੰਮੂ, ਜੋ ਕਸ਼ਮੀਰ ਵਿਚ ਢਾਈ ਕੁ ਵਰ੍ਹੇ ਤੱਕ ਚੱਲੀ ਕੂਕਾ ਰੈਜੀਮੈਂਟ ਦਾ ਕਮਾਂਡਰ ਸੀ। ੧੮੮੧ ਈ. ਵਾਲੀ ਮਸ਼ਹੂਰ ਕੂਕਿਆਂ ਵਾਲੀ ਪੰਜਾਬ ਸਰਕਾਰ ਦੀ ਲਿਸਟ ਵਿਚੋਂ ਇਹ ਜਾਣਕਾਰੀ ਮਿਲਦੀ ਹੈ।



"ਸਰਕਲ: ਅੰਬਾਲਾ, ਜ਼ਿਲ੍ਹਾ : ਅੰਬਾਲਾ, ਜ਼ਿਲ੍ਹੇ ਦਾ ਸੀਰੀਅਲ ਨੰ: ੩, ਹੀਰਾ ਸਿੰਘ ਉਰਫ 'ਲੰਮੂ' ਜਾਂ 'ਲੰਬੂ', ਸੂਬਾ, ਪਿਤਾ ਸ. ਕਿਰਪਾਲ ਸਿੰਘ, ਵਾਹੀਵਾਨ, ਪਿੰਡ: ਸਢੌਰਾ ਥਾਣਾ: ਸਢੌਰਾ, ਪਤਲੀ ਚਮੜੀ ਚਿਹਰੇ ਤੇ ਫੱਬਵੇਂ ਮਾਤਾ ਦੇ ਦਾਗ, ਲੰਮਾ ਸਿੱਧਾ ਨੱਕ, ਕੰਨਾਂ ਦੀਆਂ ਪੀਪਣੀਆਂ ਵਿਚ ਛੇਕ, ਸੱਜੇ ਕੰਨ ਦੇ ਉਪਰਲੇ ਕਿਨਾਰੇ ਤੇ ਦੂਜਾ ਛੇਕ, ਦੋਹਾਂ ਭਰਵੱਟਿਆਂ ਦੇ ਵਿਚਾਲੇ ਸੱਟ ਦਾ ਨਿਸ਼ਾਨ, ਲੰਬਾ ਸਫੈਦ ਦਾਹੜਾ ਵਿਚ ਵਿਚ ਕਾਲੇ ਵਾਲਾਂ ਨਾਲ ਬਣੀ ਤਿਲ-ਚੌਲੀ, ਕੱਦ ੫ ਫੁੱਟ ੯ ਇੰਚ, ਉਮਰ ੫੦ ਸਾਲ, ਪਹਿਰਾਵਾ ਪੱਕੇ ਕੂਕੇ ਵਰਗਾ, ਆਮ ਤੌਰ ਤੇ ਸਫੈਦ ਬਸਤਰ, ਪੁਸ਼ਾਕ ਬਹੁਤ ਸਾਫ ਸੁਥਰੀ। ਗੁਰਮੁਖੀ ਪੜ੍ਹ ਲਿਖ ਲੈਂਦਾ ਹੈ।"

... ਸਰੀਰਕ ਪਹਿਚਾਣ ਚਿੰਨ੍ਹਾਂ ਬਾਦ ਚਾਲ ਚਲਣ ਤੇ ਸੁਭਾਉ ਵਾਲੇ ਖਾਨੇ ਵਿਚ, ਆਪ ਬਾਬਤ ਇਉਂ ਦਰਜ ਹੈ:

"ਸੁਭਾਉ ਝਗੜਾਲੂ ਅਤੇ ਹਮੇਸ਼ਾਂ ਅੰਦੋਲਨ ਵਿੱਢਣ ਦੀ ਤਿਆਰੀ ਵਾਲਾ, ਕੂਕਿਆਂ ਦੁਆਰਾ ਉਸ ਨੂੰ, ਬਹੁਤ ਅਦਬ ਸਤਿਕਾਰ ਦਿੱਤਾ ਜਾਂਦਾ ਹੈ। ਉਹ ਪਹਿਲਾਂ ਮਹਾਰਾਜਾ ਕਸ਼ਮੀਰ ਦੀ ਨੌਕਰੀ ਵਿਚ ਸੀ ਅਤੇ ੧੮੭੨ ਦੀ ਬਗਾਵਤ ਵੇਲੇ ਗੁਰੂ ਰਾਮ ਸਿੰਘ ਨਾਲ ਭੈਣੀ (ਸਾਹਿਬ) ਵਿਚ ਸੀ। ਉਸਨੂੰ ਵੀ (ਹੋਰ ਕੂਕਿਆਂ ਦੇ ਨਾਲ) ਗ੍ਰਿਫਤਾਰ ਕੀਤਾ ਗਿਆ ਸੀ ਅਤੇ ਉਸਦੀ ੫੦੦ ਰੁਪੈ ਦੀ ਜ਼ਮਾਨਤ ਮੰਗੀ ਗਈ ਸੀ। ਉਸਨੇ ਵਾਰ ਵਾਰ ਸਰਕਾਰ ਨੂੰ ਬਿਨੈ ਪੱਤਰ ਦੇ ਕੇ ਰੰਗੂਨ ਵਿਚ ਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਦੀ ਇਜਾਜ਼ਤ ਮੰਗੀ ਹੈ, ਪ੍ਰੰਤੂ ਉਸਨੂੰ ਇਹ ਆਗਿਆ ਨਹੀਂ ਦਿੱਤੀ ਗਈ। ਸਾਲ ੧੮੮੦ ਈ. ਦੇ ਪਹਿਲੇ ਪੱਖ ਵਿਚ ਉਸ ਨੇ ਜੰਮੂ ਵਿਚ ੩੦ ਰੁਪੈ ਮਹੀਨਾ ਤੇ ਕੁਝ ਸਮੇਂ ਲਈ ਨੌਕਰੀ ਕੀਤੀ ਹੈ। (ਵੇਖੋ ਗੁਪਤ ਪੁਲਿਸ ਰੀਕਾਰਡ ਜਿਲਦ ੨ ਦਾ ਸਫਾ ੧੦੩ ਦਾ ਪੈਰਾ ੧੫) ਅਗਸਤ ੧੮੮੦ ਵਿਚ ਉਹ ਲੁਧਿਆਣਾ ਜ਼ਿਲ੍ਹਾ ਦੇ ਲਾਲ ਸਿੰਘ ਪਿੰਡ ਲਤਾਲਾ (ਲਿਸਟ ਨੰ. ੭੦) ਅਤੇ ਹੋਰਨਾਂ ਦੇ

ਨਾਲ ਉਹ ਰੰਗੂਨ ਗਿਆ। ਜਦੋਂ ਵਾਪਸ ਮੁੜ ਰਹੇ ਸਨ, ਉਹਨਾਂ ਨੂੰ ੧ ਸਿਤੰਬਰ ਨੂੰ ਕਲਕੱਤੇ ਗਿਰਫਤਾਰ ਕਰ ਲਿਆ ਗਿਆ ਤੇ ਉਹ ਪੁਲਿਸ ਦੇ ਪਹਿਰੇ ਹੇਠ ਅੰਬਾਲੇ ਪੁਚਾਏ ਗਏ, ਜਿਥੇ ਪੰਜਾਬ ਪੁਲਿਸ ਦੇ ਹੁਕਮ ਨਾਲ ਉਹਨਾਂ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ ਗਿਆ। (ਵੇਖੋ ਪੈਰਾ ੧੩, ਸਫਾ ੧੫੭; ਅਤੇ ਪੈਰਾ ੧੨ ਸਫਾ ੧੬੧, ਜਿਲਦ ੨, ਸੀਕਰਟ ਪੁਲੀਸ ਐਬਸਟਰੈਕਟ)"[1]

ਸਢੌਰੇ ਦੀ ਪ੍ਰਸਿੱਧੀ, ਸਿੱਖ ਇਤਿਹਾਸ ਵਿਚ ਅਠਾਰਵ੍ਹੀਂ ਸਦੀ ਦੇ ਪਹਿਲੇ ਦਹਾਕੇ ਦੇ ਅਖੀਰ ਵਿਚ ਬਾਬਾ ਬੰਦਾ ਬਹਾਦੁਰ ਦੁਆਰਾ ਇਸ ਦੀ ਫ਼ਤਹਿ ਨਾਲ ਜੁੜੀ ਹੈ। ਸਰਹੰਦ ਦੀ ਫ਼ਤਹਿ ਵਜੋਂ ਸਢੌਰੇ ਦੀ ਫ਼ਤਹਿ ਨੂੰ, ਇਸ ਦੀ ਭੂਮਿਕਾ ਦੇ ਤੌਰ ਤੇ ਵੇਖਿਆ ਜਾਂਦਾ ਹੈ। ਅੰਬਾਲਾ, ਦੁਆਬਾ, ਪੁਆਧ ਆਦਿ ਖਿੱਤਿਆਂ ਵਿਚ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਨਾਮ ਦਾ ਸਿੱਕਾ ਜਾਰੀ ਕਰਨ ਬਾਦ ੧੭੧੬ ਈ. ਵਿਚ ਬਾਬਾ ਬੰਦਾ ਬਹਾਦਰ ਆਪਣੇ ੭੦੦ ਵੀਰ ਸੈਨਾਨੀਆਂ ਸਮੇਤ, ਜਾਮੇ ਸ਼ਹਾਦਤ ਨੋਸ਼ ਕਰ ਗਏ, ਦਿੱਲੀ ਦੇ ਉਸੇ ਚਾਂਦਨੀ ਚੌਕ ਵਿਖੇ, ਜਿੱਥੇ ਆਪ ਤੋਂ ੪੦ ਕੁ ਸਾਲ ਪਹਿਲਾਂ ਹੀ ਨੌਵੇਂ ਪਾਤਸ਼ਾਹ, ਗੁਰੂ ਤੇਗ ਬਹਾਦਰ ਸਾਹਿਬ, ਦਿੱਲੀ ਪਤੀ ਦੇ ਸਿਰ ਤੇ ਪੰਜ ਭੌਤਿਕ ਸਰੀਰ ਰੂਪੀ ਠੀਕਰਾ ਫੋੜ ਕੇ 'ਹਿੰਦ ਦੀ ਚਾਦਰ' ਦਾ ਲਕਬ ਧਾਰਨ ਕਰਨ ਗਏ ਸਨ। ਅਗਲੀ ਅੱਧੀ ਸਦੀ ਸਿੱਖਾਂ ਲਈ ਖੂਨੀ ਸੰਘਰਸ਼ਾਂ ਦਾ ਸਮਾਂ ਸੀ ਅਤੇ ੧੭੬੫ ਈ. ਤੱਕ ਗੁਰੂ ਕੇ ਸਿੰਘ, ਵਿਦੇਸ਼ੀ ਹਮਲਾਵਰਾਂ ਨਾਦਰਾਂ, ਅਬਦਾਲੀਆਂ, ਦੁਰਾਨੀਆਂ ਆਦਿ ਨੂੰ ਮੁਕੰਮਲ ਤੌਰ ਤੇ ਖਦੇੜ ਕੇ, ਇਸ ਧਰਤੀ ਦੇ ਮਾਲਕ ਬਣ ਗਏ। ਸੱਯਦ ਵਾਰਿਸ ਸ਼ਾਹ ਦੇ ਸ਼ਬਦਾਂ ਵਿਚ-

*"ਜਦੋਂ ਦੇਸ ਦੇ ਜੱਟ ਸਰਦਾਰ ਹੋਏ,*
*ਘਰੋ ਘਰੀ ਜਾਂ ਨਵੀਂ ਸਰਕਾਰ ਹੋਈ।*
*ਪਿਆ ਦੇਸ਼ ਦੇ ਵਿਚ ਹੈ ਬੜਾ ਰੌਲਾ,*
*ਹਰ ਇਕ ਦੇ ਹੱਥ ਤਲਵਾਰ ਹੋਈ।"*

ਇਹ ਸਿੱਖ ਮਿਸਲਾਂ ਦੀ ਸਥਾਪਤੀ ਅਤੇ ਹੰਨੇ ਹੰਨੇ ਮੀਰੀ ਦਾ ਸਮਾਂ ਸੀ। ਇਸੇ ਸਮੇਂ ਸਢੌਰੇ ਅਤੇ ਆਸ ਪਾਸ ਦੇ ਖੇਤਰਾਂ ਵਿਚ ਸਿੱਖੀ ਪਰਚਾਰ ਫੈਲਿਆ ਅਤੇ ਲੋਕ ਧੜਾਧੜ ਸਿੰਘ ਸੱਜਣ ਲੱਗੇ। ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ੧੭੯੯ ਈ. ਵਿਚ ਲਾਹੌਰ ਦੇ ਤਖਤ ਤੇ ਬੈਠਾ। ਅਗਲੇ ੫੦ ਸਾਲਾਂ ਵਿਚ ਸਿੱਖੀ ਸ਼ਾਨ ਦਾ ਸੂਰਜ ਉਦੈ ਹੋ ਕੇ, ਸਿਖਰਾਂ ਤੇ ਚਮਕ ਕੇ, ਫਿਰ ਅਸਤ ਹੋ ਗਿਆ। ਜਦੋਂ ੧੮੪੯ ਈ. ਵਿਚ ਕੰਪਨੀ ਸਰਕਾਰ ਜਾਂ ਇਸਦੇ ਕਾਰਿੰਦੇ ਦਨਦਨਾਉਂਦੇ ਫਿਰਦੇ ਸਨ। ਆਜ਼ਾਦ ਅੰਬਰਾਂ ਵਿਚ ਉਡਾਰੀਆਂ ਲਾਉਣ ਵਾਲੇ ਪਰਿੰਦਿਆਂ ਨੂੰ ਰੋਕਾਂ ਰੁਕਾਵਟਾਂ ਕਦੋਂ ਮਨਜ਼ੂਰ ਹੁੰਦੀਆਂ ਹਨ। 'ਕੂਕਿਆਂ ਦੀ ਵਾਰ' ਦਾ ਕਰਤਾ, ਕਵੀ ਹਰਸਾ ਸਿੰਘ ਚਾਤਰ ਠੀਕ ਹੀ ਲਿਖਦਾ ਹੈ-

*"ਹੋ ਜਾਣ ਗੁਲਾਮ ਜੇ ਸੂਰਮੇ, ਦਿਨ ਰਹਿੰਦੇ ਥੋਹੜੇ।"*

ਗੁਲਾਮੀ ਦੀਆਂ ਇਹਨਾਂ ਕੜੀਆਂ ਨੂੰ ਕੱਟਣ ਲਈ ਹੀ, ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਤ-ਖਾਲਸੇ ਦੀ ਗੁਲਾਮੀ-ਯੁੱਗ ਦੇ ਪੰਜਾਬ ਵਿਚੋਂ ਖਾਤਮੇ ਲਈ, ਫਿਰੰਗੀ ਦੇ ਮੁਕੰਮਲ ਕਬਜ਼ੇ ਤੋਂ ਸਿਰਫ ਅੱਠ ਸਾਲ ਬਾਦ ਹੀ ਆਪਣਾ ਅੰਦੋਲਨ ਆਰੰਭ ਕੇ, ਅਜ਼ਾਦ ਸੁਭਾਅ ਵਾਲੇ ਪੰਜਾਬੀਆਂ ਨੂੰ ਆਪਣੇ ਝੰਡੇ ਹੇਠ ਲਾਮਬੰਦ ਕਰ ਕੇ, ਗੁਆਂਢੀ ਦੇਸਾਂ ਨਾਲ ਅਸਰ ਰਸੂਖ ਵਧਾ ਕੇ, ਏਸ਼ੀਆਈ ਤਾਕਤਾਂ ਦਾ ਇਕ ਮੁਹਾਜ਼, ਯੋਰਪੀਨ ਬਸਤੀਵਾਦੀਆਂ ਦੇ ਵਿਰੁੱਧ ਸਿਰਜਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਆਚਰਣ ਉਚਤਾ ਅਤੇ ਆਤਮਕ ਬਲ ਦੇ ਨਾਲ ਨਾਲ, ਆਪਣੇ ਸਿੰਘਾਂ ਦੀ ਸੈਨਿਕ ਤਿਆਰੀ ਨੂੰ ਵੀ ਆਪਣੇ ਏਜੰਡੇ ਤੇ ਲੈ ਆਂਦਾ ਸੀ ਤਾਂ ਜੁ ਸੁਸਿੱਖਿਅਤ ਸੈਨਾ ਵਿਚ ਤਿਆਰ ਬਰ ਤਿਆਰ ਹੋਣ ਵਾਲੇ ਸਿੰਘ ਅੱਗੋਂ ਹੋਰ ਸਵਯੰ ਸੇਵਕਾਂ ਨੂੰ ਤਿਆਰ ਕਰਨ ਦੇ ਸਮਰੱਥ ਹੋ ਜਾਣ। ਸ਼ਬਦ ਅਤੇ ਸ਼ਸਤਰ ਦੇ ਤਾਲਮੇਲ ਨੂੰ ਸਮਝਦਿਆਂ ਹੀ ਪ੍ਰਸਿੱਧ ਚਿੰਤਕ ਅਤੇ ਸਾਮਵਾਦ ਦੇ ਪਿਤਾਮਾ ਕਾਰਲ ਮਾਰਕਸ ਨੇ ਕਿਹਾ ਸੀ ਕਿ ਸ਼ਬਦਾਂ ਦਾ ਕੋਈ ਵੀ ਖੰਡਨ ਹਥਿਆਰਾਂ ਦੇ ਖੰਡਨ ਦੀ ਥਾਂ ਨਹੀਂ ਲੈ ਸਕਦਾ ਅਤੇ ਯੁੱਗ ਕਵੀ ਪ੍ਰੋ. ਮੋਹਨ ਸਿੰਘ ਵੀ ਆਪਣੀ ਇਸੇ ਲਾਚਾਰੀ ਨੂੰ ਇਉਂ ਪ੍ਰਗਟ ਕਰਦੇ ਹਨ :

*"ਸ਼ਸਤਰ ਬੱਧ ਪ੍ਰਬੰਧ ਨਾਲ ਕਿੰਜ ਜੂਝਦੇ।*
*ਸਾਡੇ ਕੋਲ ਤਾਂ ਇਕੋ ਸ਼ਸਤਰ ਛੰਦ ਸੀ"*

ਸ. ਨਾਹਰ ਸਿੰਘ ਐਮ. ਏ. ਇਸੇ ਭਾਵਨਾ ਨੂੰ ਵਿਅਕਤ ਕਰਦੇ ਹੋਏ, ਨਾਮਧਾਰੀ ਇਤਿਹਾਸ ਵਿਚ ਲਿਖਦੇ ਹਨ :

*"ਗੁਰੂ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਅਤੇ ਭਾਈਚਾਰਕ ਸੁਧਾਰ ਲਹਿਰ ਦੀ ਨਿਉਂ ਦੀ ਉਸਾਰੀ, ਰਾਜਸੀ ਇੰਦੀਏ ਨਾਲ ਕੀਤੀ ਸੀ। ਆਪ ਜੀ ਦਾ ਅਸਲੀ ਨਿਸ਼ਾਨਾ ਉਕਤ ਦੋਨੋਂ ਵਸੀਲਿਆਂ ਨਾਲ, ਜਨਤਾ ਨੂੰ ਇਕ ਲੜੀ ਵਿਚ ਪਰੋ ਕੇ, ਵਦੇਸ਼ੀ ਹਕੂਮਤ ਦੇ ਬਰਖਿਲਾਫ ਸੁਤੰਤਰਤਾ ਸੰਗਰਾਮ ਲਈ ਜਨਤਾ ਅਤੇ ਦੇਸ਼ ਨੂੰ ਤਿਆਰ ਕਰਨਾ ਸੀ। ਸੰਨ ੧੮੬੮ ਯਾ ਸੰਮਤ ੧੯੨੫ ਤੱਕ, ਬਾਬੇ ਪੁਰਾਣੇ ਦੇ ਵੰਸ਼ਜ ਗੁਰਚਰਨ ਸਿੰਘ ਅਤੇ ਬਾਬਾ ਕੰਨੱਹੀਆ ਸਿੰਘ ਜਗਤ ਸਿੰਘ ਬੇਦੀਆਂ ਦੇ ਪ੍ਰਚਾਰ ਨਾਲ ਕਾਬਲ, ਪੇਸ਼ਾਵਰ, ਤੀਰਾਹ ਅਤੇ ਹਰੀਪੁਰ ਹਜ਼ਾਰੇ ਤਕ ਲੋਕੀ, ਇਸ ਨਵੀਂ ਲਹਿਰ ਦੇ ਮੰਤਵ ਅਤੇ ਇਸ ਦੇ ਸੰਚਾਲਕ ਗੁਰੂ ਦੇ ਨਾਮ ਤੋਂ ਵਾਕਫ ਹੋ ਗਏ ਸਨ। ਪੰਜਾਬ ਦੇ ਬਹੁਤ ਸਾਰੇ ਵਹਾਬੀਆਂ ਅਤੇ ਨਾਮਧਾਰੀ ਦੇ ਪਿੰਡ ਇਕੋ ਹੀ ਸਨ।"*[2]

ਸਤਿਗੁਰੂ ਰਾਮ ਸਿੰਘ ਜੀ ਕਿਉਂਕਿ ਖੁਦ ਲਾਹੌਰ ਦਰਬਾਰ ਦੇ ਇਕ ਦਹਾਕੇ ਦੇ ਲਗਭਗ ਸੈਨਿਕ ਰਹੇ ਸਨ। ਉਹਨਾਂ ਦੇ ਸੈਨਿਕ ਜੀਵਨ ਦੇ ਬਹੁਤ ਸਾਰੇ ਸਾਬਕਾ ਸੰਗੀ ਸਾਥੀ ਅਤੇ ਹੋਰ ਫੌਜੀ ਵੀ, ਜਿਵੇਂ ਜਿਵੇਂ ਆਪ ਦੁਆਰਾ ਸਾਜੇ ਪੰਥ ਦੀ ਸੋਅ ਉਹਨਾਂ ਤੱਕ ਪੁੱਜਦੀ, ਆਕਰਸ਼ਿਤ ਹੁੰਦੇ ਗਏ। ਸੂਬਾ ਬ੍ਰਹਮਾ ਸਿੰਘ, ਸੂਬਾ ਲੱਖਾ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਭਗਵਾਨ ਸਿੰਘ ਸਪੁੱਤਰ ਸੁਖੂ ਰਾਮ ਬੰਗਾ (ਨਵਾਂਸ਼ਹਿਰ), ਸੂਬਾ ਪਰੇਮ ਸਿੰਘ ਸਪੁੱਤਰ ਖੁਸ਼ਹਾਲ ਸਿੰਘ ਬਰਸਾਲਪੁਰ (ਰੋਪੜ) ਇਤਿਆਦ ਕਿਸੇ ਨਾ ਕਿਸੇ ਢੰਗ ਨਾਲ ੧੮੫੭ ਦਾ ਮਹਾਨ ਸੈਨਿਕ ਵਿਦਰੋਹ ਜਾਂ ਵੇਖ ਚੁੱਕੇ ਸਨ ਜਾਂ ਉਸ ਵਿਚ ਭਾਗ ਲੈ ਚੁੱਕੇ ਸਨ ਜੋ ਕਿ ਅੰਗਰੇਜ਼ਾਂ ਦੀ ਸੈਨਾ ਵਿਚ ਉਸ ਸਮੇਂ ਹਨ।[3] ਉਪਰੋਕਤ ਦਸਤਾਵੇਜ਼ਾਂ ਮੁਤਾਬਿਕ ਹੀ ਸੂਬਾ ਕਾਹਨ ਸਿੰਘ ਚੱਕਵਾਲਾ, ਮੋਤੀ ਸਿੰਘ ਪੋਤਰਾ ਸ. ਹਰੀ ਸਿੰਘ ਨਲਵਾ ਸਿੱਖ ਰਾਜ ਦਾ ਜਰਨੈਲ, ਜੋ ਹੁਣ ਛੀਨੀ ਘਾਟੀ, ਮਾਹਲਪੁਰ (ਹੁਸ਼ਿਆਰਪੁਰ) ਵਿਚ ਪਿਛਲੇ ੮ ਸਾਲਾਂ ਤੋਂ ਰਹਿ ਰਿਹਾ ਹੈ ਵੀ ਸੂਬਾ ਸੀ ਅਤੇ ਨੈਪਾਲ ਤੋਂ ਸੈਨਿਕ ਟਰੇਨਿੰਗ ਲੈ ਚੁੱਕਾ ਸੀ। ਕਿਸ਼ਨ ਸਿੰਘ ਗਰੰਥ ਗੜ੍ਹਵਾਲਾ ਜੋ ਹੁਣ ਸੂਬਾ ਬਣਾ ਕੇ ਨੈਪਾਲ ਭੇਜਿਆ ਸੀ, ਸਿੱਖ ਤੋਪਖਾਨੇ ਵਿਚ ਗੋਲੰਦਾਜ਼ ਰਹਿ ਚੁੱਕਾ ਸੀ ਉਸ ਦਾ ਪਿਤਾ ਹਰਦਿਤ ਸਿੰਘ ਜਾਤ ਕਲਾਲ ਅਤੇ ਪਿੰਡ ਗੰਥ ਗੜ੍ਹ (ਅੰਮ੍ਰਿਤਸਰ) ਸੀ। ਸੂਬਾ ਕਾਹਨ ਸਿੰਘ ਨੌਨਿਹਾਲ ਸਿੰਘ ਰੈਜੀਮੈਂਟ ਵਿਚ (ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਰਹੇ ਸਨ) ਹਵਾਲਦਾਰ ਸੀ। ਸੂਬਾ ਜਵਾਹਰ ਸਿੰਘ ਜੀ, ਪਰਧਾਨ ਸੂਬਾ ਵੀ, ਸਿੱਖਾਂ ਦੇ ਵਕਤ ਤੋਪਖਾਨੇ ਵਿਚ ਗੋਲੰਦਾਜ਼ ਰਹੇ ਸਨ। ਸੂਬਾ ਸੁੱਧ ਸਿੰਘ ਦੁਰਗਾਪੁਰ (ਜਲੰਧਰ) ਜੋ ਬਾਅਦ ਵਿਚ ਮਢੌਰ (ਅੰਬਾਲਾ) ਜਾ ਰਹੇ ਸਨ, ਜੋ ਪਹਿਲਾਂ ਅੰਮ੍ਰਿਤ ਅਤੇ ਨਾਮ ਦੀ ਦਾਤ ਵੈਸਾਖੀ ੧੮੫੭ ਈ. ਵਿਚ ਪਰਾਪਤ ਕਰਨ ਵਾਲੇ ਪੰਜਾਂ ਵਿਚੋਂ ਇਕ ਸਨ, ਚੌਥੇ ਅਨਿਯਮਿਤ ਘੋੜ ਚੜ੍ਹਿਆਂ ਵਿਚ ਸਵਾਰ ਸਨ, ਸਿੱਖ ਕਾਲ ਵਿਚ। ਜਿਸਨੂੰ ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲਿਸ ਕਪਤਾਨ ਟੀ. ਏ. ਓ. ਕੂਨਰ ਦੀ, ੨੨ ਨਵੰਬਰ ੧੮੭੧ ਦੀ ਇਸਪੈਕਟਰ ਜਨਰਲ ਪੁਲੀਸ ਪੰਜਾਬ ਨੂੰ ਭੇਜੀ ਕੂਕਾ ਮੁਖੀਆਂ ਦੀ ਉਪਰੋਕਤ ਲਿਸਟ ਵਿਚ "ਜਗੀਰਦਾਰ ਸੂਬਾ" ਕਰਕੇ ਲਿਖਿਆ ਹੈ। ਉਹ ਸ. ਹੀਰਾ ਸਿੰਘ 'ਲੰਬੂ'-ਨਿਵਾਸੀ ਜਗਾਧਰੀ ਦੇ ਨੇੜੇ ਦੁਰਗਾਪੁਰ (ਅੰਬਾਲਾ) ਲਿਖਿਆ ਹੈ (ਸਰਕਾਰੀ ਰੀਕਾਰਡ ਵਿਚ ਪਿੰਡਾਂ ਦੀ ਥੋਹੜੀ ਬਹੁਤ ਅਦਲ ਬਦਲ ਹੋਣੀ ਆਮ ਗੱਲ ਹੈ-ਪੁੱਛ ਪੁਛਾ ਕੇ ਲਿਖਦੇ ਸਨ ਜਾਂ ਉਥੇ ਕਿਸੇ ਸੂਹੀਏ ਨੇ ਸੂਬਾ ਸੁੱਧ ਸਿੰਘ ਦੇ ਘਰ ਗਿਆਂ ਨੂੰ ਵੇਖ ਕੇ ਉਸੇ ਪਿੰਡ ਦਾ ਭੁਲੇਖਾ ਖਾਧਾ ਹੋਵੇ ਸਢੌਰੇ ਦੀ ਬਜਾਏ) ਉਹਨਾਂ ਨੂੰ ਵੀ ਸਿੱਖਾਂ ਦੇ ਵੇਲਿਆਂ ਵਿਚ ਘੋੜ ਚੜ੍ਹੇ ਲਿਖਿਆ ਹੈ।[4]

ਸਤਿਗੁਰੂ ਰਾਮ ਸਿੰਘ ਜੀ ਨੇ ਸੈਨਿਕ ਸਿਖਲਾਈ ਦੇ ਮਹੱਤਵ ਨੂੰ ਸਮਝਦਿਆਂ ਹੀ ਸ. ਹੀਰਾ ਸਿੰਘ 'ਲੰਮੂ' ਸਢੌਰੇ ਵਾਲੇ ਨੂੰ, ਕਸ਼ਮੀਰ ਰਿਆਸਤ ਵਿਚ ਪੰਜਾਬ ਤੋਂ ਨਿਵੇਕਲੇ ਜਾ ਕੇ ਇਕ ਕੂਕਾ ਰੈਜੀਮੈਂਟ ਖੜ੍ਹੇ ਕਰਨ ਦੇ ਆਦੇਸ਼ ਦਿੱਤੇ ਸਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ੧੮੬੭ ਈ. ਦੇ ਹੋਲਾ ਮਹੱਲਾ ਅਨੰਦਪੁਰ ਅਤੇ ਫਿਰ ਦੀਵਾਲੀ ਅੰਮ੍ਰਿਤਸਰ ਦੇ ਪੁਰਬ ਸਮੇਂ, ਸਰਕਾਰੀ ਪਾਬੰਦੀਆਂ ਦੀ ਪ੍ਰਵਾਹ ਨਾ ਕਰਦਿਆਂ ੨੦ ਤੋਂ ੩੦ ਹਜ਼ਾਰ ਦੇ ਦਰਮਿਆਨ ਨਾਮਧਾਰੀ ਸਿੱਖ ਸਤਿਗੁਰੂ ਜੀ ਦੀ ਅਗਵਾਈ ਵਿਚ ਜੁੜਦੇ ਰਹੇ। ਨਾਮਧਾਰੀ ਸਿੱਖਾਂ ਦੀ ਗਿਣਤੀ ਸਰਕਾਰੀ ਰੀਕਾਰਡ ਵਿਚ ਵੱਖ ਵੱਖ ਲਿਖੀ ਹੈ। ਕਿਤੇ ਤਿੰਨ ਲੱਖ ਦਾ ਵੇਰਵਾ ਹੈ ਕਿਤੇ ਤਿੰਨ ਲੱਖ ਸਾਢੇ ਪੈਂਤੀ ਹਜ਼ਾਰ ਦਾ। ਗਿਆਨੀ ਗਿਆਨ ਸਿੰਘ ਜੀ ਆਪਣੀ ਰਚਨਾ ਵਿਚ ਸੱਤ ਲੱਖ ਨਾਮਧਾਰੀ ਸਿੰਘ ਸਜਣ ਦਾ ਪੰਥ ਪਰਕਾਸ਼ ਦੀਆਂ ਪਹਿਲੀਆਂ ਛਾਪਾਂ ਵਿਚ ਕੂਕਿਆਂ ਵਾਲੇ ੨੮ ਕਬਿਤਾਂ ਵਿਚ ਜ਼ਿਕਰ ਕਰਦੇ ਹਨ, ਕਿਤੇ ਉਹਨਾਂ ਦੀ ਅਪਾਰ ਸੰਖਿਆ ਵੱਲ ਇੰਗਤ ਕਰਦੇ ਹਨ। ਫਾਂਸੀ ਲੱਗਣ ਵਾਲਾ ਸੂਬਾ ਗਿਆਨੀ ਸਿੰਘ ਉਰਫ ਰਤਨ ਸਿੰਘ ਦਸ ਲੱਖ ਤਕ ਦੱਸਦਾ ਹੈ। ਇਕ ਮੋਟੇ ਜਿਹੇ ਅੰਦਾਜ਼ੇ ਮੁਤਾਬਿਕ ਪੰਜਾਬ ਦੀ ਕੁੱਲ ਸਿੱਖ ਵਸੋਂ ਦਾ ਜੇ ਅੱਧ ਨਹੀਂ ਤਾਂ ਤੀਜਾ ਹਿੱਸਾ ਸਤਿਗੁਰੂ ਜੀ ਦੇ ਝੰਡੇ ਹੇਠ ਆ ਗਿਆ ਸੀ। "ਅਸਲੀ ਰਣਜੀਤ ਸਿੰਘ" ਪੁਸਤਕ ਵਿਚ ਫਕੀਰ ਵਹੀਦਉਦੀਨ ਰਣਜੀਤ ਸਿੰਘ ਕਾਲ ਵਿਚ ਪੰਜਾਬ ਦੀ ਕੁਲ ਜਨਸੰਖਿਆ ੫੫ ਲੱਖ ਲਿਖਦਾ ਹੈ। ਜੇ ਅੰਗ੍ਰੇਜ਼ਾਂ ਵੇਲੇ ਇਹ ਵਧ ਕੇ ੬੫ ਕੁ ਲੱਖ ਤੱਕ ਵੀ ਪੁੱਜ ਗਈ ਹੋਵੇ ਤਾਂ ਸਿੱਖ ਵਸੋਂ ਮੁਸਲਮਾਨਾਂ ਤੇ ਹਿੰਦੂਆਂ ਤੋਂ ਬਾਦ ੧੮੬੦ ਈ. ਦੇ ਲਾਗੇ ਚਾਗੇ ੧੫ ਕੁ ਲੱਖ ਹੀ ਹੋਵੇਗੀ। ਇਸ ਤੋਂ ਕੂਕਿਆਂ ਦੇ ਵਧਦੇ ਰਾਜਸੀ ਪ੍ਰਭਾਵ ਦਾ ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ ਜਿਹਨਾਂ ਨਾਲ ਸਾਂਝ ਭਿਆਲੀ ਪਾਉਣ ਲਈ ਹਿੰਦੁਸਤਾਨ ਦੀਆਂ ਦੇਸੀ ਰਿਆਸਤਾਂ ਅਤੇ ਗੁਆਂਢੀ ਦੇਸ ਖਾਹਿਸ਼ਮੰਦ ਸਨ।

ਜੰਮੂ ਕਸ਼ਮੀਰ ਦਾ ਰਾਜ ਅੰਗਰੇਜ਼ਾਂ ਨੇ ਇਕ ਕਰੋੜ ਰੁਪੈ ਵਿਚ (ਜੋ ਲਾਹੌਰ ਦਰਬਾਰ ਨੂੰ ਜੰਗ ਦਾ ਤਾਵਾਨ ਪਾਇਆ ਸੀ) ਮਹਾਰਾਜਾ ਗੁਲਾਬ ਸਿੰਘ ਨੂੰ ਵੇਚ ਦਿੱਤਾ ਸੀ। ਇਸ ਸਬੰਧ ਵਿਚ ਸ. ਨਾਹਰ ਸਿੰਘ ਦੀ ਲਿਖਤ ਅਤੀ ਮਹੱਤਵਪੂਰਨ ਹੈ: *"ਜਦ ਅੰਗਰੇਜ਼ਾਂ ਨੇ ਆਪਣੀ ਪਹਿਲੋਂ ਹੀ ਗਿਣੀ ਮਿਥੀ ਵਿਉਂਤ ਅਨੁਸਾਰ ਪੰਜਾਬ ਨੂੰ ਆਪਣੀ ਸਲਤਨਤ ਵਿਚ ਸ਼ਾਮਲ ਕਰ ਲਿਆ ਅਤੇ ਇਸ ਨਵੇਂ ਅਲਾਕੇ ਦੀਆਂ ਸਰਹੱਦਾਂ ਦਾ ਮੁਤਾਲਿਆ ਕੀਤਾ, ਤਦ ਉਨ੍ਹਾਂ ਨੂੰ ਕਸ਼ਮੀਰ ਵੇਚਣ ਦੀ ਗਲਤੀ ਦਾ ਇਹਸਾਸ ਹੋਇਆ। ਯੂਰਪ ਵਿਚ ਹੋਈ ਕਰੀਮੀਆ ਦੀ ਲੜਾਈ ਪਿਛੋਂ ਅੰਗਰੇਜ਼ਾਂ ਨੇ ਰੂਸੀ ਤੁਰਕਿਸਤਾਨ ਅਤੇ ਕਸ਼ਮੀਰ ਦੀ ਮਿਲਵੀਂ ਸਰਹੱਦ ਅਤੇ ਆਉਣ ਜਾਣ ਦੇ ਰਸਤਿਆਂ ਆਦਿ ਤੇ ਪੱਕੀ ਤਰ੍ਹਾਂ ਕਬਜ਼ਾ ਕਰਨ ਦੀਆਂ*

ਵਿਊਂਤਾਂ ਸੋਚਣੀਆਂ ਸ਼ੁਰੂ ਕੀਤੀਆਂ ਅਤੇ ਰਿਆਸਤ ਦੇ ਅੰਦਰੂਨੀ ਮਾਮਲਿਆਂ ਵਿਚ ਭੀ ਦਖਲ ਦੇਣ ਲੱਗ ਪਏ।

ਕਸ਼ਮੀਰ ਦਾ ਮਹਾਰਾਜਾ ਰਣਬੀਰ ਸਿੰਘ ਅੰਗਰੇਜ਼ਾਂ ਦੇ ਪੁਰਾਣੇ-ਅਹਿਦਨਾਮੇ ਵਿਚ ਆਈਆਂ ਸ਼ਰਤਾਂ ਤੋਂ ਵਧੇਰੇ ਦਖਲ ਦੇਣ ਨੂੰ ਬਹੁਤ ਬੁਰਾ ਮਨਾਂਦਾ ਸੀ। ਕਸ਼ਮੀਰ ਦਰਬਾਰ ਵਿਚ ਉਸ ਸਮੇਂ ਅਹਿਲਕਾਰਾਂ ਦੀਆਂ ਦੋ ਪਾਰਟੀਆਂ ਸਨ। ਇਕ ਵੱਡੇ ਵਜ਼ੀਰ ਦੀਵਾਨ ਕ੍ਰਿਪਾ ਰਾਮ ਐਮਨਾਬਾਦੀਏ ਦੀ, ਜੋ ਅੰਗਰੇਜ਼ਾਂ ਨਾਲ ਪੱਕੀ ਦੋਸਤੀ ਰੱਖਣ ਦੇ ਹੱਕ ਵਿਚ ਸੀ। ਦੂਸਰੀ ਮਹਾਰਾਜਾ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ ਦੀ, ਜੋ ਕਸ਼ਮੀਰ ਨੂੰ ਅੰਗਰੇਜ਼ਾਂ ਦੇ ਅਸਰ ਰਸੂਖ ਤੋਂ ਬਚਾ ਕੇ ਇਸ ਨੂੰ ਇਕ ਨੀਮ ਸੁਤੰਤ੍ਰ ਹਿੰਦੂ ਰਾਜ ਦੀ ਸ਼ਕਲ ਵਿਚ ਰੱਖਣਾ ਚਾਹੁੰਦਾ ਸੀ। ਵੇਦਾਂਤੀ ਜੀ ਮਹਾਰਾਜ ਗੁਲਾਬ ਸਿੰਘ ਦੇ ਸਮੇਂ ਤੋਂ ਇਕ ਵਿਦਿਆਲਯ ਚਲਾ ਰਹੇ ਸਨ ਅਤੇ ਉਸ ਵਿਚ ਆਪ ਭੀ ਸਿਕਸ਼ਾ ਦਿਆ ਕਰਦੇ ਸਨ। ਗੁਜਰਾਂਵਾਲਾ ਅਤੇ ਸਿਆਲਕੋਟ ਦੇ ਜ਼ਿਲਿਆਂ ਦੇ ਬਹੁਤ ਸਾਰੇ ਨਾਮਧਾਰੀ ਵੇਦਾਂਤੀ ਜੀ ਦੇ ਮਿਤ੍ਰ ਸਨ, ਅਤੇ ਉਨ੍ਹਾਂ ਪਾਸ ਇਨ੍ਹਾਂ ਦੀ ਖੁੱਲ੍ਹੀ ਆਵਾਜਾਈ ਸੀ।

ਕਿਸ਼ਨ ਸਿੰਘ ਦੂਸਰਾ ਨਾਮ ਹਰੀ ਸਿੰਘ ਪਿੰਡ ਗਰੰਥਗੜ੍ਹ ਜ਼ਿਲ੍ਹਾ ਅੰਮ੍ਰਿਤਸਰ ਅਤੇ ਰਾਜਾ ਸਿੰਘ ਤਰਾਂਡੀਵਾਲਾ (ਸੂਬਾ) ਵੇਦਾਂਤੀ ਜੀ ਨੂੰ ਬਹੁਤ ਵਾਰੀ ਮਿਲਦੇ ਰਹਿੰਦੇ ਸਨ। ਗੁਰੂ ਰਾਮ ਸਿੰਘ ਜੀ ਦੇ ਦੜ੍ਹਪ, ਗੁਜਰਾਂਵਾਲਾ, ਸਿਆਲਕੋਟ ਦੇ ਦੌਰੇ ਸਮੇਂ ੧੮੬੯ ਈ. ਦੀਆਂ ਗਰਮੀਆਂ ਵਿਚ ਹੀ ਆਪ ਜੀ ਦੇ ਹੁਕਮ ਨਾਲ ਅਤੇ ਵੇਦਾਂਤੀ ਜੀ ਦੇ ਵਸੀਲੇ ਦੁਆਰਾ ਹੀਰਾ ਸਿੰਘ ਲੰਬੂ ਸਢੌਰੇ ਵਾਲਾ, ਤਾਰਾ ਸਿੰਘ ਕਿਲਾ ਦੇਸਾ ਸਿੰਘ ਵਾਲੇ ਨਾਲ ੩੦ ਕੁ ਕੂਕਿਆਂ ਸਮੇਤ ਮਹਾਰਾਜਾ ਕਸ਼ਮੀਰ ਪਾਸ ਜੰਮੂ ਪਹੁੰਚੇ। ਵੇਦਾਂਤੀ ਜੀ ਦੀ ਸਫਾਰਸ਼ ਤੇ ਮਹਾਰਾਜ ਰਣਬੀਰ ਸਿੰਘ ਨੇ ਇਨ੍ਹਾਂ ਨੂੰ ਇਹ ਯਕੀਨ ਦਵਾਇਆ ਕਿ ਜੇ ਉਹ ਇਕ ਪਲਟਣ ਦੀ ਪੂਰੀ ਨਫਰੀ ਜਿਤਨੇ ਕੂਕੇ ਲੈ ਆਵਣ, ਤਦ ਇਨ੍ਹਾਂ ਦੀ ਵੱਖਰੀ ਪਲਟਣ ਖੜੀ ਕਰ ਦਿੱਤੀ ਜਾਵੇਗੀ। ਕੂਕਿਆਂ ਦੀ ਕੰਪਨੀ ਕੁਮੇਦਾਨ ਹੁਕਮਾ ਸਿੰਘ ਦੀ ਰਜਮੈਂਟ ਨਾਲ ਸ਼ਾਮਲ ਕਰ ਕੇ ਸ੍ਰੀਨਗਰ ਭੇਜ ਦਿੱਤੀ ਗਈ। ਇਸ ਰਜਮੈਂਟ ਦਾ ਅਜੀਟਨ (ਕਸ਼ਮੀਰ ਦੇ ਸਿੱਖਕਾਲ ਸਮੇਂ) ਗਵਰਨਰ ਮੀਹਾ ਸਿੰਘ ਦਾ ਭਤੀਜਾ ਮਿਸਰੀ ਮੀਨੇ ਵਾਲਾ ਤਾਰਾ ਸਿੰਘ ਸੀ। ਨਾਮਧਾਰੀਆਂ ਨੂੰ ਪੂਰੀ ਤਰ੍ਹਾਂ ਕਵਾਇਦ ਪਰੇਡ ਸਖਾ ਕੇ ਅਤੇ ਵਰਦੀਆਂ ਦੇ ਕੇ ਬਾਕਾਇਦਾ ਸਰਕਾਰੀ ਨੌਕਰ ਕਰ ਲੀਤਾ ਗਿਆ। ੧੫ ਕੁ ਮਹੀਨੇ ਪਿਛੋਂ ਯਾ ਨਵੰਬਰ ੧੮੭੦ ਵਿਚ ਨਾਮਧਾਰੀ ਸਪਾਹੀਆਂ ਦੀ ਗਿਣਤੀ ਢਾਈ ਸੌ ਦੇ ਕਰੀਬ ਹੋ ਗਈ ਅਤੇ ਇਨ੍ਹਾਂ ਦੀਆਂ ਡਿਊਟੀਆਂ ਕਸ਼ਮੀਰ ਦੀਆਂ ਸਰਹੱਦੀ ਚੌਕੀਆਂ ਤੇ ਲਗਾਈਆਂ ਜਾਂਦੀਆਂ ਸਨ।

ਨਾਮਧਾਰੀ ਸਪਾਹੀਆਂ ਦੀ ਤਨਖਾਹ ਦਸ ਰੁਪਏ (ਚਿਲਕੀ) ਸੀ। ਜੰਮੂ ਦੀ ਫੌਜ ਦੇ ਦੂਸਰੇ ਸਿਪਾਹੀਆਂ ਨਾਲੋਂ ਇਨ੍ਹਾਂ ਨੂੰ ਇਕ ਰੁਪਿਆ ਜ਼ਿਆਦਾ ਮਿਲਦਾ ਸੀ।"[5]

ਨਾਮਧਾਰੀ ਗੁਆਚੇ ਸਿੱਖ ਗੌਰਵ ਦੀ ਬਹਾਲੀ ਵਾਸਤੇ ਪੁਰਾਣੇ ਰਣਜੀਤ ਸਿੰਘ ਦੇ ਸਮੇਂ ਵਾਲੇ ਸਾਂਝੇ ਪੰਜਾਬੀ ਰਾਜ ਦੀ ਮੁੜ ਕਾਇਮੀ ਦੇ ਸੁਪਨੇ ਵੀ ਲੈ ਰਹੇ ਸਨ। ਇਸੇ ਗੱਲ ਨੂੰ ਥਾਂ ਪਰ ਥਾਂ ਅੰਗਰੇਜ਼ ਅਧਿਕਾਰੀ ਨੋਟ ਕਰਦੇ ਹਨ। ਸਿਆਲਕੋਟ ਦੇ ਇਕ ਅਖਬਾਰ "ਰਾਹਿ-ਨੁ-ਮਾਏ ਪੰਜਾਬ" ਦੇ ੧੯ ਫਰਵਰੀ ੧੮੬੭ ਦੇ ਅੰਕ ਵਿਚ ਲਿਖਿਆ ਗਿਆ ਹੈ "ਇਹ ਬੜੇ ਦੁੱਖ ਅਤੇ ਹੈਰਾਨੀ ਦੀ ਗੱਲ ਹੈ ਕਿ ਪੰਜਾਬੀ ਆਪਣੀ ਪੁਰਾਣੀ ਸਲਤਨਤ ਬਾਰੇ ਮੁੜ ਸੋਚ ਰਹੇ ਹਨ ਅਤੇ ਸਰਕਾਰ ਦੇ ਕਾਨੂੰਨਾਂ ਵਿਰੁੱਧ ਕਾਰਵਾਈਆਂ ਕਰ ਰਹੇ ਹਨ।" ਨਾਮਧਾਰੀਆਂ ਦੇ ਸੁਤੰਤਰਾ ਪਰਾਪਤੀ ਦੇ ਅਜਿਹੇ ਯਤਨਾਂ ਨੂੰ ਉਸ ਵੇਲੇ ਦੇ ਲੋਕ ਗੀਤਾਂ ਵਿਚੋਂ ਵੀ ਹੁੰਗਾਰਾ ਮਿਲਦਾ ਹੈ :

"ਏਥੋਂ ਚੁੱਕ ਲੈ ਫਰੰਗੀਆਂ ਡੇਰਾ, ਖਾਲਸੇ ਨੇ ਰਾਜ ਕਰਨਾ
ਛਾਉਣੀ ਕਰਦੇ ਫਰੰਗੀਆ ਖਾਲੀ, ਖਾਲਸੇ ਨੇ ਭੰਗ ਬੀਜਣੀ
ਰਾਜ ਮੁੱਕ ਜਾਊ ਫਰੰਗੀਆ ਤੇਰਾ, ਕੂਕੇ ਥੋਤੋਂ ਨਹੀਂ ਮੁੱਕਣੇ
ਅਸਾਂ ਕੱਟਣੇ ਨੇ ਦਿਨ ਚਾਰ, ਕਟਾਂਗੇ ਮਸਾਲ ਬਾਲਕੇ।"

ਡਾ. ਫੌਜਾ ਸਿੰਘ ਇਸ ਸਬੰਧ ਵਿਚ ਆਪਣੀ ਪੁਸਤਕ ਕੂਕਾ ਮੂਵਮੈਂਟ ਵਿਚ ਲਿਖਦੇ ਹਨ "ਸ. ਹੀਰਾ ਸਿੰਘ ਸਢੌਰਾ (ਜ਼ਿਲ੍ਹਾ ਅੰਬਾਲਾ) ਤਾਰਾ ਸਿੰਘ ਅੰਮ੍ਰਿਤਸਰ, ਲਾਲ ਸਿੰਘ ਪਟਿਆਲਾ, ਚੰਦਾ ਸਿੰਘ ਅੰਮ੍ਰਿਤਸਰ ਕੁਝ ਨਾਮਧਾਰੀਆਂ ਨੂੰ ਨਾਲ ਲੈ ਕੇ ਗੁਰੂ ਵੇਦਾਂਤੀ ਕੋਲ ਪੁੱਜੇ ਅਤੇ ਜੰਮੂ ਸਰਕਾਰ ਵਿਚ ਨੌਕਰੀ ਕਰਨ ਲਈ ਬੇਨਤੀ ਕੀਤੀ। ਮਹਾਰਾਜਾ ਰਣਬੀਰ ਸਿੰਘ ਨੇ ਕੂਕਿਆਂ ਦੀ ਇਕ ਵੱਖਰੀ ਰਜਮੈਂਟ ਕਾਇਮ ਕਰਨ ਦੀ ਪ੍ਰਵਾਨਗੀ ਦੇ ਦਿੱਤੀ। ੧੮੬੮ ਵਿਚ ਗੁਰੂ ਰਾਮ ਸਿੰਘ ਜੀ ਵਲੋਂ ਪ੍ਰਮਾਣ ਪੱਤਰ ਲੈ ਕੇ ੧੫੦ ਦੇ ਕਰੀਬ ਨਾਮਧਾਰੀ ਜੰਮੂ ਪੁੱਜ ਗਏ ਤੇ ੧੮੬੮ ਵਿਚ ਉਨ੍ਹਾਂ ਦੀ ਵੱਖਰੀ ਪਲਟਨ ਕਾਇਮ ਕਰ ਦਿੱਤੀ ਗਈ। ਜੰਮੂ ਦੇ ਬਾਹਰ ਵਾਰ ਉਨ੍ਹਾਂ ਦੀ ਛਾਉਣੀ ਕਾਇਮ ਕੀਤੀ ਗਈ ਅਤੇ ਹੁਕਮਾ ਸਿੰਘ ਦੇ ਅਧੀਨ ਸ. ਹੀਰਾ ਸਿੰਘ ਨੂੰ ਇਸ ਪਲਟਣ ਦਾ ਕੁਮੇਦਾਨ ਮੁਕੱਰਰ ਕੀਤਾ ਗਿਆ। ਉਸ ਦੇ ਨਾਲ ਹੀ ਤਾਰਾ ਸਿੰਘ, ਲਾਲ ਸਿੰਘ, ਬਹਾਦਰ ਸਿੰਘ ਅਤੇ ਮੂਲ ਸਿੰਘ ਨੂੰ ਸਰਦਾਰੀਆਂ ਦਿੱਤੀਆਂ ਗਈਆਂ ਅਤੇ ਕ੍ਰਮਵਾਰ ਇਨ੍ਹਾਂ ਦੀਆਂ ਤਨਖਾਹਾਂ ੩੦, ੧੫, ੧੧, ੧੦ ਰੁ. ਪ੍ਰਤੀ ਮਹੀਨੇ ਮੁਕੱਰਰ ਕੀਤੀਆਂ ਗਈਆਂ। ਇਨ੍ਹਾਂ ਫੌਜੀਆਂ ਦੀ ਗਿਣਤੀ ਥੋੜ੍ਹੇ ਸਮੇਂ ਵਿਚ ਹੀ ੨੦੦-੨੫੦ ਤੱਕ ਪਹੁੰਚ ਗਈ। ਉਨ੍ਹਾਂ ਨੂੰ ਫੌਜੀ ਸਿਖਲਾਈ ਦੇ ਕੇ ਨੌਸ਼ਹਿਰੇ ਭੇਜ ਦਿੱਤਾ ਗਿਆ। ਤਿੰਨ ਮਹੀਨੇ ਪਿਛੋਂ ਸ੍ਰੀਨਗਰ ਭੇਜਿਆ ਗਿਆ ਜਿੱਥੇ ਉਹ ਇਕ ਸਾਲ ਰਹੇ। ਫੌਜੀ ਡਿਊਟੀ

*ਤੋਂ ਵਿਹਲੇ ਹੋ ਕੇ ਉਹ ਮਹਾਰਾਜੇ ਦੇ ਦਰਬਾਰ ਵਿਚ ਵੀ ਜਾ ਹਾਜਰ ਹੁੰਦੇ ਸਨ। ਇਕ ਵਾਰ ਉਹ ਬਟਮਾਲੂ ਦੀ ਡਿਊਟੀ ਵਿਚ ਰਹੇ। ਫਿਰ ਉਹਨਾਂ ਨੂੰ ਮੁਜ਼ਫਰਾਬਾਦ ਤੇ ਫਿਰ ਕਠੂਏ ਤਬਦੀਲ ਕੀਤਾ ਗਿਆ। ਫਿਰ ਉਨ੍ਹਾਂ ਨੂੰ ਦੁਪੱਟਾ ਫੋਰਟ ਭੇਜਿਆ ਗਿਆ। ਹੀਰਾ ਸਿੰਘ ਕੁਝ ਸਮੇਂ ਦੀ ਛੁੱਟੀ ਲੈ ਕੇ ਪੰਜਾਬ ਆਇਆ ਤਾਂ ਉਸਨੇ ਵਾਪਸ ਜਾ ਕੇ ਵੇਖਿਆ ਕਿ ਕੇਵਲ ੭੦ ਸੈਨਿਕ ਹੀ ਉਥੇ ਰਹਿ ਗਏ ਸਨ, ਬਾਕੀ ਨੌਕਰੀ ਛੱਡ ਕੇ ਚਲੇ ਗਏ ਸਨ।"*[6]

ਇਹਨਾਂ ਸੈਨਿਕਾਂ ਨੂੰ ਤਨਖਾਹਾਂ ਬਰਵਕਤ ਨਹੀਂ ਸਨ ਮਿਲ ਰਹੀਆਂ। ਅੰਮ੍ਰਿਤਸਰ ਬੁੱਚੜ ਬੱਧ ਦੇ ਸਾਕੇ ਬਾਦ, ਅੰਗਰੇਜ਼ ਸਰਕਾਰ ਦੀ ਕੂਕਿਆਂ ਤੇ ਕੈਰੀ ਅੱਖ ਨੂੰ ਭਾਂਪਦਿਆਂ, ਜੰਮੂ ਦਰਬਾਰ ਵਿਚ ਅੰਗਰੇਜ਼ ਪੱਖੀ ਦੀਵਾਨ ਕਿਰਪਾ ਰਾਮ ਧੜੇ ਦਾ ਜ਼ੋਰ ਪੈ ਗਿਆ ਤੇ ਉਸ ਰਾਜੇ ਨੂੰ ਕਹਿ ਕੇ ੧੮੭੧ ਈ. ਦੇ ਅਖੀਰ ਤੱਕ ਕੂਕਾ ਰੈਜੀਮੈਂਟ ਤੁੜਵਾ ਦਿੱਤੀ। ਉੱਥ ਡਾ. ਫੌਜਾ ਸਿੰਘ ਦੇ ਲਿਖਣ ਮੁਤਾਬਿਕ, ਕੂਕਾ ਮੁੱਖੀ ਸਤਿਗੁਰੂ ਰਾਮ ਸਿੰਘ ਅਤੇ ਜੰਮੂ-ਕਸ਼ਮੀਰ ਸਰਕਾਰ ਦਰਮਿਆਨ ਸਬੰਧ ਬਾਦ ਵਿਚ ਵੀ ਸੁਖਾਂਵੇ ਬਣੇ ਰਹੇ ਅਤੇ ਮੱਧ ਏਸ਼ੀਆ ਦੇ ਰੂਸੀ ਅਧਿਕਾਰੀਆਂ ਨਾਲ ਤਾਲਮੇਲ ਰੱਖਣ ਲਈ ਕਸ਼ਮੀਰ ਸਰਕਾਰ ਦੇ ਕਰਮ ਚੰਦ ਅਤੇ ਮਨਸੁਖ ਕੂਕਿਆਂ ਦੇ ਸਰਗਰਮ ਸਹਾਇਕ ਬਣੇ ਰਹੇ। ਅੰਗਰੇਜ਼ ਸਰਕਾਰ ਤੋਂ ਉਹਨਾਂ ਦੀ ਕੜੀ ਨਜ਼ਰ ਤੋਂ ਬੱਚਣ ਲਈ ਦੇਸੀ ਰਿਆਸਤਾਂ ਦੇ ਮਾਲਕ ਉਸ ਸਮੇਂ ਕੋਈ ਵੀ ਖਤਰਾ ਮੁੱਲ ਨਹੀਂ ਸਨ ਲੈ ਸਕਦੇ।

ਜਦੋਂ ਸ. ਹੀਰਾ ਸਿੰਘ ਸਢੌਰਾ ਮਾਰਚ ੧੮੭੦ ਈ. ਵਿਚ ਕਸ਼ਮੀਰ ਤੋਂ ਛੁੱਟੀ ਤੇ ਆਇਆ ਸੀ ਤਾਂ ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ ਮਹੱਲੇ ਤੇ, ਸਤਿਗੁਰੂ ਜੀ ਦੇ ਨਾਲ ਹਾਜ਼ਰ ਹੋਇਆ, ਤਾਂ ਉਸ ਹੋਲੇ ਮਹੱਲੇ ਵਿਚ ਲੁਲੋਂਵਾਲਾ ਮੀਹਾਂ ਸਿੰਘ ਅਤੇ ਜੈਮਲ ਸਿੰਘ ਮਸਤਾਨਾ ਅਗੰਮੀ ਬੋਲੇ ਕਰਦੇ ਸਨ : *"ਚਲਾ ਜਾ ਓਏ ਬਿਲਿਆ ਨੰਦਨ ਨੂੰ। ਹੁਣ ਮਾਲਕ ਧਰਤੀ ਕਾ ਆਇ ਗਿਆ ਹੈ। ਤੁਸੀਂ ਆਪਣੀ ਪਤ ਨਾਲ ਚਲੇ ਜਾਓ ਤਾਂ ਚੰਗੇ ਹੋ।"* ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ ਕਿ ਅਨੰਦਪੁਰ ਸਾਹਿਬ ਦੇ ਇਸ ਹੋਲੇ ਦੀ ਵਾਪਸੀ ਤੇ ਸਤਿਗੁਰੂ ਜੀ ਨੇ ਸ. ਹੀਰਾ ਸਿੰਘ ਦੇ ਨਗਰ ਸਢੌਰੇ ਵਿਚ ਦਰਸ਼ਨ ਦਿੱਤੇ ਸਨ : *"ਸਢੌਰੇ ਕਾ ਸਰਦਾਰ ਹੀਰਾ ਸਿੰਘ ਨਾਲ ਸੀ। ਤਿਸਕਾ ਭਜਨ ਲਿਆ ਹੋਇਆ ਸੀ। ਉਸਨੇ ਅਰਜ ਕੀਤੀ ਜੀ ਸਢੌਰੇ ਚਰਨ ਪਾਵੋ। ਮੈਣ ਦਰਾਬ ਕੋ ਤਾਰਦੇ ਸਢੌਰੇ ਗਏ। ਲੋਕ ਦਰਸ਼ਨ ਕੋ ਬੇਸ਼ੁਮਾਰ ਆਏ। ਦੇਖ ਦੇਖ ਲੋਕ ਆਪਸ ਮੇਂ ਬਾਤਾਂ ਕਰਦੇ ਹੈਂ ਕਿ ਦੇਖੋ ਇਹ ਸਤਿਗੁਰੂ ਰਾਮ ਸਿੰਘ ਹੈ ਜਿਸ ਨੇ ਨਾਮਧਾਰੀ ਪੰਥ ਤੋਰਿਆ ਹੈ। ਸ. ਹੀਰਾ ਸਿੰਘ ਨੇ ਬੜੇ ਪ੍ਰੇਮ ਸੇ ਸੇਵਾ ਕੀਤੀ। ਬਹੁਤ ਸਿੰਘਾਂ ਨੇ ਭਜਨ ਲਿਆ। ਮੈਣ ਦਰਾਬ ਮੇਂ ਨਾਮ ਕਾ ਛਿਟਾ ਦਿੱਤਾ।"*[7]

ਅੰਮ੍ਰਿਤਸਰ ਬੁੱਚੜਬੱਧ ਸਾਕੇ ਦੇ ਸਿੰਘਾਂ ਨੂੰ ੧੫ ਸਿਤੰਬਰ ੧੮੭੧ ਨੂੰ ਫਾਂਸੀ ਲਾ ਕੇ ਅੰਮ੍ਰਿਤਸਰ ਵਿਚ ਸ਼ਹੀਦ ਕਰ ਦਿੱਤਾ ਗਿਆ ਸੀ। ੨੮ ਸਿਤੰਬਰ, ੧੮੭੧ ਨੂੰ ਲਾਹੌਰ ਦੇ ਕੇਂਦਰੀ ਪੁਲੀਸ ਦਫਤਰ ਤੋਂ ਸਾਰੇ ਡੀ. ਆਈ. ਜੀ. ਪੰਜਾਬ ਪੁਲੀਸ ਨੂੰ ਹਦਾਇਤ ਕੀਤੀ ਗਈ ਕਿ ਸਾਰੇ ਪੁਲੀਸ ਕਪਤਾਨਾਂ ਨੂੰ ਹੁਕਮ ਭੇਜੋ ਕਿ ਭਵਿੱਖ ਵਿਚ ਕਿਸੇ ਵੀ ਕੂਕੇ ਨੂੰ ਪੁਲੀਸ ਬਲ ਵਿਚ ਸ਼ਾਮਲ ਨਹੀਂ ਕਰਨਾ ਅਤੇ ਹੁਣ ਜਿਹੜੇ ਕੂਕੇ ਪੁਲੀਸ ਵਿਚ ਕੂਕਿਆਂ ਦੀ ਚੋਖੀ ਤਾਦਾਦ ਵਾਲੇ ਜ਼ਿਲ੍ਹਿਆਂ ਜਿਹਾ ਕਿ ਲੁਧਿਆਣਾ, ਅੰਮ੍ਰਿਤਸਰ, ਸਿਆਲਕੋਟ ਵਗੈਰਾ ਵਿਚ ਹਨ ਉਹਨਾਂ ਨੂੰ ਗੁੜਗਾਉਂ, ਝੰਗ ਵਗੈਰਾ ਗੈਰ ਕੂਕਾ ਜ਼ਿਲ੍ਹਿਆਂ ਵਿਚ ਭੇਜ ਦਿੱਤਾ ਜਾਏ।[8] ਜਿਹਲਮ ਪੁਲੀਸ ਦੀ ੩੦ ਸਿਤੰਬਰ ੧੮੭੧ ਦੀ ਰੀਪੋਰਟ ਮੁਤਾਬਕ ਮਹਾਰਾਜਾ ਕਸ਼ਮੀਰ ਦੀ ਸੈਨਾ ਵਿਚੋਂ ਬਰਤਰਫ ਕੂਕੇ ਇਸ ਜ਼ਿਲ੍ਹੇ ਵਿਚੋਂ ਇਸ ਹਫਤੇ ਗੁਜ਼ਰਦੇ ਵੇਖੇ ਗਏ ਹਨ। ਭਾਰਤ ਸਰਕਾਰ ਦੇ ਸਕੱਤਰ ਨੇ ਪੰਜਾਬ ਸਰਕਾਰ ਦੇ ਸਕੱਤਰ ਤੋਂ ਇਹਨਾਂ ਕੂਕਿਆਂ ਦੇ ਭਰਤੀ ਹੋਣ ਦੇ ਕਾਰਨਾਂ ਅਤੇ ਉਹਨਾਂ ਨਾਲ ਕਿਹੋ ਜਿਹਾ ਸਲੂਕ ਕਸ਼ਮੀਰ ਰਾਜ ਵਿਚ ਹੁੰਦਾ ਸੀ ਪੁੱਛ ਭੇਜਿਆ। ਕਿਉਂ ਉਹਨਾਂ ਨੂੰ ਬਰਤਰਫ ਕੀਤਾ ਗਿਆ ਅਤੇ ਹੁਣ ਉਹ ਬਰਤਰਫ ਕੂਕੇ ਕੀ ਕਰਨਾ ਚਾਹੁੰਦੇ ਹਨ। ਜੁਆਬ ਵਿਚ ਪੰਜਾਬ ਸਰਕਾਰ ਦੇ ਸਕੱਤਰ ਨੇ ੧੩ ਅਕਤੂਬਰ ੧੮੭੧ ਨੂੰ ਲਿਖਿਆ—

*"ਉਸਦਾ ਕਹਿਣਾ ਹੈ ਕਿ ਇਹ ਗੁਪਤ ਜਾਣਕਾਰੀ ਜੁਟਾਉਣੀ ਮੇਰੇ ਲਈ ਸੌਖਾ ਕੰਮ ਨਹੀਂ ਸੀ। ਮੈਂ ਦੋ ਵੱਖ ਵੱਖ ਸੋਮਿਆਂ ਤੋਂ ਜਾਣਕਾਰੀ ਹਾਸਲ ਕੀਤੀ ਅਤੇ ਕਹਾਣੀ ਦੋਵੇਂ ਸੂਹੀਏ ਇਕੋ ਜਹੀ ਦੱਸਦੇ ਹਨ। ਪਿਛਲੇ ਵਰ੍ਹੇ ਮਹਾਰਾਜਾ (ਕਸ਼ਮੀਰ) ਨੇ ਕੂਕਿਆਂ ਦੀਆਂ ਦੋ ਕੰਪਨੀਆਂ ਭਰਤੀ ਕੀਤੀਆਂ, ਜਿਹਨਾਂ ਵਿਚ ੨੦੦ ਆਦਮੀ ਸਨ ਅਤੇ ਇਰਾਦਾ ਸੀ ਕਿ ਇਹਨਾਂ ਕੰਪਨੀਆਂ ਨੂੰ ਹੀ ਕੂਕਾ ਰੈਜੀਮੈਂਟ ਦਾ ਕੇਂਦਰ ਬਿੰਦੂ ਬਣਾਇਆ ਜਾਏਗਾ ਜਿਸ ਤਰ੍ਹਾਂ ਉਹ ਡੋਗਰਿਆਂ ਅਤੇ ਹੋਰਨਾਂ ਦੀਆਂ ਨਿਯਮਿਤ ਰੈਜੀਮੈਂਟਾਂ ਬਣਾ ਰਹੇ ਸਨ। ਮਹਾਰਾਜਾ ਨੇ ਜਿਹਨਾਂ ਨੂੰ ਪੰਜਾਬ ਵਿਚ ਕੂਕਿਆਂ ਦੀ ਭਰਤੀ ਲਈ ਭੇਜਿਆ ਸੀ ਕਿਹਾ ਸੀ ਕਿ ਉਹ ਸੁੰਦਰ ਦਿੱਖ ਤੇ ਜੁੱਸੇਵਾਲੇ, ਚੰਗੇ ਪਰਿਵਾਰਾਂ ਵਾਲੇ ਸਿੰਘਾਂ ਨੂੰ ਭਰਤੀ ਕਰਨ। ਮਹਾਰਾਜਾ ਦਾ ਮਕਸਦ ਸੀ ਕਿ ਇਹਨਾਂ ਪਰਿਵਾਰਾਂ ਦੇ ਹੋਰ ਰਿਸ਼ਤੇਦਾਰਾਂ ਨੂੰ ਵੀ, ਫਿਰ ਉਹਨਾਂ ਦਾ ਪ੍ਰਭਾਵ ਵਰਤ, ਆਪਣੀ ਸੈਨਾ ਵਿਚ ਵੱਡੀ ਪੱਧਰ ਤੇ ਭਰਤੀ ਕੀਤਾ ਜਾਵੇ। ਉਹਨਾਂ ਨੂੰ ਜੰਮੂ ਤੋਂ ਸ੍ਰੀਨਗਰ ਭੇਜਿਆ ਗਿਆ। ਜਦੋਂ ਉਹ ਜੰਮੂ ਵਿਚ ਹੁੰਦੇ ਸਨ, ਉਹਨਾਂ ਨੂੰ ਦਰਬਾਰ ਵਿਚ ਜਾਣ ਦੀ ਖੁਲ੍ਹ ਹੁੰਦੀ ਸੀ ਜਿਥੇ ਉਹਨਾਂ ਨੂੰ ਮਹੱਤਵਪੂਰਨ ਸਥਾਨਾਂ ਤੇ ਬੈਠਾਇਆ ਜਾਂਦਾ। ਤਨਖਾਹ ਭਾਵੇਂ ਉਹਨਾਂ ਦੀ ਕਿੰਨੀ ਸੀ ਅਕਸਰ ਉਹਨਾਂ ਨੂੰ ਸੌਗਾਤਾਂ ਦੇ ਕੇ ਨਿਵਾਜਿਆ ਜਾਂਦਾ ਅਤੇ ਉਹਨਾਂ ਦਾ ਚੰਗਾ*

*ਮਾਣ ਤਾਣ ਵੀ ਕੀਤਾ ਜਾਂਦਾ। ਅਚਾਨਕ ਉਹਨਾਂ ਨੂੰ ੧੮੭੦ ਦੇ ਸਿਤੰਬਰ ਮਹੀਨੇ ਤਿੰਨ ਦਿਨਾਂ ਦੇ ਨੋਟਿਸ ਤੇ ਮੁਜ਼ੱਫਰਾਬਾਦ ਭੇਜ ਦਿੱਤਾ ਗਿਆ। ਜਿਥੇ ਕੁਝ ਕੁ ਅਜੇ ਵੀ ਹਨ ਭਾਵੇਂ ਉਹਨਾਂ ਨਾਲ ਪਹਿਲਾਂ ਵਾਲਾ ਸਲੂਕ ਹੁਣ ਮਹਾਰਾਜਾ ਕਸ਼ਮੀਰ ਵਲੋਂ ਨਹੀਂ ਹੁੰਦਾ ਅਤੇ ਕਾਹਲੀ ਵਿਚ ਕੂਕਿਆਂ ਦੀ ਇਥੋਂ ਬਰਖਾਸਤਗੀ ਨੂੰ ਮੇਰੇ ਇਕ ਸੂਹੀਏ ਦੁਆਰਾ ਕਿਸੇ ਬ੍ਰਿਟਿਸ਼ ਅਧਿਕਾਰੀ ਦੀ ਉਸ ਟਿੱਪਣੀ ਨਾਲ ਜੋੜਿਆ ਜਾਂਦਾ ਹੈ ਕਿ ਉਸਨੂੰ ਹੈਰਾਨੀ ਹੈ ਕਿ ਮਹਾਰਾਜਾ ਆਪਣੀ ਸੈਨਾ ਵਿਚ ਉਹਨਾਂ ਲੋਕਾਂ ਨੂੰ ਭਰਤੀ ਕਰ ਰਿਹਾ ਹੈ ਜਿਹਨਾਂ ਨੂੰ ਬਰਤਾਨੀਆ ਸਰਕਾਰ ਤਾਂ ਕਦੇ ਵੀ ਭਰਤੀ ਨਹੀਂ ਕਰੇਗੀ। ਇਹ ਟਿੱਪਣੀ ਮਹਾਰਾਜੇ ਦੇ ਕਿਸੇ ਅਧਿਕਾਰੀ ਨੇ ਸੁਣ ਕੇ ਅੱਗੇ ਪੁਚਾਈ ਹੋਵੇਗੀ। ਬਹਰਹਾਲ ਹੁਣ ਜੋ ਮਾਲੂਮ ਹੋਇਆ ਹੈ ਇਹਨਾਂ ਸਾਲਾਂ ਵਿਚ ਮਹਾਰਾਜਾ ਨੇ ਪੰਜਾਬ ਤੋਂ ਕੋਈ ਰੰਗਰੂਟ ਭਰਤੀ ਨਹੀਂ ਕੀਤਾ ਸੀ।'*[9]

ਕਰਨਲ ਮੇਕ ਐਂਡਰੀਓ ਪੰਜਾਬ ਪੁਲੀਸ ਦੇ ਆਹਲਾ ਅਧਿਕਾਰੀ ਨੂੰ, ਟਰਟਨ ਸਮਿੱਥ, ਜ਼ਿਲ੍ਹਾ ਪੁਲਿਸ ਕਪਤਾਨ ਅੰਮ੍ਰਿਤਸਰ ਨੇ ੯ ਅਕਤੂਬਰ ੧੮੭੧ ਨੂੰ ਲਿਖਿਆ ਕਿ ਉਸਦੇ ਜ਼ਿਲ੍ਹੇ ਵਿਚ ੯ ਕੂਕਾ ਰੈਜੀਮੈਂਟ ਜੰਮੂ ਦੇ ਬੰਦੇ ਲੰਘੇ ਹਨ। ਮੈਂ ਉਹਨਾਂ ਬੰਦਿਆਂ ਨੂੰ ਪੁੱਛ ਗਿਛ ਕੀਤੀ ਤਾਂ ਉਹਨਾਂ ਵਿਚੋਂ ਇਕ ਨੇ ਮੈਨੂੰ ਦੱਸਿਆ ਕਿ (ਗੁਰੂ) ਰਾਮ ਸਿੰਘ ਦੇ ਇਹ ਕਹਿਣ ਤੇ ਕਿ ਜੰਮੂ ਵਿਚ ਨੌਕਰੀ ਮਿਲੇਗੀ ਮੈਂ ਦੋ ਸਾਲ ਪਹਿਲਾਂ ਉਥੇ ਗਿਆ ਸਾਂ। ਇਸ ਰੈਜੀਮੈਂਟ ਵਿਚ ੧੨੫ ਬੰਦੇ ਸਨ, ਜਿਹਨਾਂ ਦੀਆਂ ਵਰਦੀਆਂ ਕੋਈ ਨਹੀਂ ਸਨ। ਇਹਨਾਂ ਵਿਚੋਂ ੧੨ ਪਾਸ ਹੀ ਬੰਦੂਕਾਂ ਜਾਂ ਤਲਵਾਰਾਂ ਸਨ। ਦੂਜੇ ਲਾਠੀਆਂ ਨਾਲ ਹੀ ਨੌਕਰੀ ਕਰਦੇ ਰਹੇ। ਲਾਲ ਸਿੰਘ, ਬਹਾਦਰ ਸਿੰਘ, ਮੂਲਾ ਸਿੰਘ ਅਤੇ ਬੁੱਧ ਸਿੰਘ ਵੀ ਸਢੌਰੇ ਦੇ ਹੀ ਹਨ।... ਜਦੋਂ ੨੪ ਕੁ ਦਿਨ ਪਹਿਲਾਂ ੫੦ ਕੂਕਿਆਂ ਨੂੰ ਪੱਕੀ ਛੁੱਟੀ ਦੇ ਦਿੱਤੀ ਗਈ ਸੀ ਉਦੋਂ ਹੀਰਾ ਸਿੰਘ (ਲੰਮੂ) ਛੁੱਟੀ ਤੇ ਸੀ।

*"ਇਸੇ ਪੱਤਰ ਵਿਚ ਇਕ ਖੁਫੀਆ ਸੂਹੀਏ ਦੇ ਪੱਤਰ ਦੇ ਅਨੁਵਾਦ ਦੁਆਰਾ ਕਿਹਾ ਗਿਆ ਹੈ ਕਿ ਮਹਾਰਾਜਾ ਕਸ਼ਮੀਰ ਨੇ ਦੀਵਾਨ ਕਿਰਪਾ ਰਾਮ ਦੀ ਦੂਰ ਦ੍ਰਿਸ਼ਟਤਾ ਦੀ ਪਰਸੰਸਕ ਕੀਤੀ ਹੈ ਅਤੇ ਦੀਵਾਨ ਮਹਾਰਾਜ ਨੂੰ ਪਹਿਲੋਂ ਕਹਿੰਦਾ ਰਿਹਾ ਸੀ ਜਿਹੜੇ ਬੰਦੇ ਹਿੰਦੂ ਰੀਤੀ ਰਿਵਾਜਾਂ ਦੇ ਵਿਰੁੱਧ ਹਨ (ਅਨੰਦ ਮਰਿਆਦਾ ਲਾਗੂ ਕਰਨੀ ਮੜ੍ਹੀ ਮਸਾਣਾਂ ਢਾਹੁਣੀਆਂ ਆਦਿ) ਉਹਨਾਂ ਨੂੰ ਨੌਕਰੀ ਦੇਣ ਨਾਲ ਆਪਣਾ ਕੀ ਮਕਸਦ ਪੂਰਾ ਹੋਵੇਗਾ।"*[10]

ਸਰਕਾਰੀ ਦਸਤਾਵੇਜ਼ਾਂ ਵਿਚ ਇਹ ਵੀ ਦਰਜ ਹੈ ਕਿ ਸੂਬਾ ਕਾਹਨ ਸਿੰਘ 'ਚੱਕਵਾਲੇ' ਨੇ ਹੀ ਗੁਰੂ ਰਾਮ ਸਿੰਘ ਜੀ ਨੂੰ ਕਹਿ ਕੇ ਹੀਰਾ ਸਿੰਘ ਸਢੌਰੇ ਵਾਲੇ ਨੂੰ ਜੰਮੂ ਕਸ਼ਮੀਰ ਵਿਚ ਕੂਕਾ ਰੈਜੀਮੈਂਟ ਖੜੀ ਕਰਨ ਲਈ ਭੇਜਿਆ ਸੀ ਅਤੇ ਜੇ ਅੰਮ੍ਰਿਤਸਰ ਬੁੱਚੜਬੱਧ ਦਾ ਸਾਕਾ ਨਾ ਵਾਪਰਦਾ ਤਾਂ ਕੂਕਿਆਂ ਦੀ ਚੋਖੀ ਗਿਣਤੀ ਜੰਮੂ ਦਰਬਾਰ ਦੀ ਸੈਨਾ ਵਿਚ ਹੁੰਦੀ। ਗੁਜਰਾਂਵਾਲੇ ਦੇ ਪੁਲਿਸ ਕਪਤਾਨ ਦੀ ਇਸੇ ਸਮੇਂ ਦੀ ਰੀਪੋਰਟ ਵਿਚ ਜਿਹਨਾਂ ੩੩ ਬਰਤਰਫ ਕੂਕਿਆਂ ਦੇ ਨਾਮ ਹਨ ਉਹਨਾਂ ਵਿਚੋਂ ਦੋ ਮੁਸਲਮਾਨਾਂ ਤੋਂ ਬਣੇ ਕੂਕੇ ਵੀ ਹਨ। ਬਾਗਾ ਸਿੰਘ ਕੂਕਾ ਕੇਂਦਰ ਭੈਣੀ ਸਾਹਿਬ ਦਾ ਅਰਾਈਂ ਮੁਸਲਮਾਨ ਸੀ।

ਸਰਕਾਰ ਅੰਗਰੇਜ਼ੀ ਨੇ ਇਹ ਵੀ ਇਤਰਾਜ਼ ਕੀਤਾ ਕਿ ਸੰਧੀ ਦੀਆਂ ਸ਼ਰਤਾਂ ਮੁਤਾਬਿਕ ਜੰਮੂ ਕਸ਼ਮੀਰ ਸਰਕਾਰ, ਬਰਤਾਨਵੀ ਸਰਕਾਰ ਦੇ ਕਿਸੇ ਨਾਗਰਿਕ ਨੂੰ ਆਪਣੀ ਸੈਨਾ ਵਿਚ ਭਰਤੀ ਕਰਨ ਲਈ ਅਧਿਕਾਰਤ ਨਹੀਂ ਹੈ। ਅੰਬਾਲਾ ਦਾ ਕਾਰਜਕਾਰੀ ਕਮਿਸ਼ਨਰ ਮੈਕਨੇਬ ੪ ਨਵੰਬਰ ੧੮੭੧ ਦੀ ਕੂਕਿਆਂ ਬਾਰੇ ਪ੍ਰਸਿੱਧ ਰੀਪੋਰਟ ਵਿਚ ਕੂਕਾ ਰੈਜੀਮੈਂਟ ਕਸ਼ਮੀਰ ਦੀ ਸੰਖਿਆ ੩੦੦ ਦੱਸਦਾ ਹੈ। ਅੰਬਾਲੇ ਦੇ ਬਹੁਤ ਸਾਰੇ ਪੁਰਾਣੇ ਸਿੱਖ ਸਰਦਾਰਾਂ ਦਾ ਜ਼ਿਕਰ ਕਰਦਿਆਂ ਮੈਕਨੇਬ ਲਿਖਦਾ ਹੈ ਕਿ ਭਾਵੇਂ ਉਹ ਮਾਝੇ ਦੇ ਸਿੱਖਾਂ ਜਿਉਂ 'ਅਸਲੀ ਲੜਾਕੇ' ਨਹੀਂ, ਪਰ ਫਿਰ ਵੀ ਉਹਨਾਂ ਦੀ ਵਸੋਂ ਖਾਲਸਾ ਰਾਜ ਦੀ ਵਾਪਸੀ ਦਾ ਸੁਆਗਤ ਕਰੇਗੀ। ਉਹ ਸੂਬਿਆਂ ਦੇ ਹੌਸਲੇ, ਯੁਵਾ ਅਵਸਥਾ ਤੇ ਦ੍ਰਿੜ ਇਰਾਦਾ ਸ਼ਕਤੀ ਤੋਂ ਵੀ ਪ੍ਰਭਾਵਿਤ ਹੈ ਅਤੇ ਕੁਝ ਕੁ ਅਪਵਾਦਾਂ ਨੂੰ ਛੱਡ ਕੇ ਉਹ ਮਜ਼ਬੂਤ ਜੁੱਸਿਆਂਵਾਲੇ ਹਨ।

ਸ. ਹੀਰਾ ਸਿੰਘ ਲੰਬੂ ਦੇ ਸ਼ਾਨਦਾਰ ਰਾਜਸੀ ਕਿਰਦਾਰ ਕਰ ਕੇ ਸਰਕਾਰ ਦੇ ਉੱਚ ਅਧਿਕਾਰੀਆਂ ਪਾਸ ਵੀ ਉਹ ਨਿਸ਼ੰਗ ਪੁੱਜ ਜਾਂਦਾ ਸੀ। ਇਕ ਵੇਰ ਪੰਜਾਬ ਦੇ ਲੈਫਟੀਨੈਂਟ ਗਵਰਨਰ ਜਿਹਨੂੰ ਆਪ ਬੋਲਚਾਲ ਦੀ ਭਾਸ਼ਾ ਵਿਚ ਲਾਟ ਕਿਹਾ ਜਾਂਦਾ ਸੀ ਨਾਲ ਉਸ ਦੀ ਇਕ ਦਿਲਚਸਪ ਮੁਲਾਕਾਤ ਦਾ ਵਿਵਰਨ, ਦੂਜੇ ਭਾਗ ਵਿਚ ਬਾਹੋਵਾਲ ਜੀ ਇਓਂ ਦਿੰਦੇ ਹਨ:

*"ਇਕ ਸਮੇਂ ਸਢੌਰੇ ਵਾਲੇ ਹੀਰਾ ਸਿੰਘ ਨੂੰ ਲਾਟ ਨੇ ਪੁੱਛਿਆ। ਗੁਰੂ ਜੀ ਕਾ ਨਾਮ ਲੈ ਕੇ ਬੁੱਧ ਸਿੰਘ ਸਿੰਘਾਂ ਨੂੰ ਵਗਾੜੀ ਜਾਂਦਾ ਹੈ। ਹੀਰਾ ਸਿੰਘ ਨੇ ਕਿਹਾ ਕੇ ਉਹ ਕਾਨੂੰ ਕਿਸੇ ਨੂੰ ਬਗਾੜਦੇ ਹੈਂ ਸਗੋਂ ਬਿਗੜਿਆਂ ਕੋ ਸਵਾਰਦੇ ਹੈਂ, ਪਰਮੇਸਰ ਕੇ ਨਾਮ ਕਾ ਉਪਦੇਸ ਕਰਦੇ ਹੈਂ। ਸ਼ਾਂਤ ਰੂਪ ਹੈਂ ਜਿਨ੍ਹਾਂ ਦਾ ਦੀਦਾਰ ਕਰਕੇ ਬਿਰਤੀਆਂ ਇਕਾਗਰ ਹੋਏ ਜਾਂਦੀਆਂ ਹੈਂ ਤੇ ਰੱਬ ਚਿਤ ਆਉਂਦਾ ਹੈ। ਤੁਮ ਭੀ ਦਰਸ਼ਨ ਕਰੋ। ਲਾਟ ਨੇ ਕਹਾ ਲੁਧਿਆਣੇ ਕੇ ਇਲਾਕੇ ਜਾਮਾਂਗੇ ਤਾਂ ਦੀਦਾਰ ਕਰਾਂਗੇ। ਲੋਕ ਬਾਧੇ ਘਾਟੇ ਲਾਏ ਦਿੰਦੇ ਹੈ।" (ਸਫਾ ੬੫)*

੧੮੭੭ ਈਸਵੀਂ ਵਿਚ ਸ. ਹੀਰਾ ਸਿੰਘ ਸਢੌਰੇ ਦੇ ਲੜਕੇ ਦੇ ਅਨੰਦ ਕਾਰਜ ਦੇ ਸਮੇਂ, ਉਸ ਦੀ ਬੇਨਤੀ ਮੰਨ ਕੇ, ਜ਼ਿਲ੍ਹਾ ਅਧਿਕਾਰੀਆਂ ਤੋਂ ਛੁੱਟੀ ਲੈ ਕੇ ਗੁਰੂ ਹਰੀ ਸਿੰਘ ਜੀ ਮੈਨ ਦੁਆਬ ਦੀਆਂ ਸੰਗਤਾਂ ਨੂੰ ਦਰਸ਼ਨ ਦਿੰਦੇ ਸਢੌਰੇ ਗਏ। ਜੰਝ

ਲੇਦਾ ਨਾਮ ਦੇ ਪਿੰਡ ਵਿਚ ਗਈ। ਗੁਰੂ ਰੀਤ ਅਨੁਸਾਰ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਅਨੰਦ ਹੋਇਆ। ਹੀਰਾ ਸਿੰਘ ਨੇ *"ਬਡਾ ਆਦਰ ਕੀਤਾ ਤਨੋ ਮਨੋ ਸ੍ਰੀ ਸਤਿਗੁਰੂ ਜੀ ਦਾ ਰੂਪ ਜਾਣ ਕੇ।"*

ਜਿਵੇਂ ਕਿ ਪਹਿਲਾਂ ਮਸ਼ਹੂਰ ਕੂਕਿਆਂ ਦੀ ਲਿਸਟ ਦੇ ਹਵਾਲੇ ਨਾਲ ਦੱਸਿਆ ਜਾ ਚੁੱਕਾ ਹੈ ਕਿ ਸ. ਹੀਰਾ ਸਿੰਘ ਸਢੌਰਾ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਪੰਜਾਬ ਸਰਕਾਰ ਨੂੰ ਵਾਰ ਵਾਰ ਦਰਖਾਸਤਾਂ ਵੀ ਦਿੰਦਾ ਹੈ ਅਤੇ ਫਿਰ ਉਹ ਮਨਜ਼ੂਰੀ ਨਾ ਮਿਲਣ ਤੇ ਬਾਬਾ ਜਵਾਹਰ ਸਿੰਘ ਸੂਬਾ ਦੇ ਲਾਂਗਰੀ ਲਾਲ ਸਿੰਘ ਲਤਾਲਾ, ਸਾਹਿਬ ਸਿੰਘ ਅੰਮ੍ਰਿਤਸਰ, ਚੰਦਾ ਸਿੰਘ "ਸਕਤੂ ਨੰਗਲ" (ਜ਼ਿਲ੍ਹਾ ਅੰਮ੍ਰਿਤਸਰ) ਅਤੇ ਭਾਈ ਵਸਾਖਾ ਸਿੰਘ ਅੰਮ੍ਰਿਤਸਰ ਦੇ ਨਾਲ ਰੰਗੂਨ ਪੁੱਜ ਜਾਂਦਾ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰਦਾ ਹੈ ਅਤੇ ੧ ਸਿਤੰਬਰ ੧੮੮੦ ਨੂੰ ਕਲਕੱਤਾ ਪੁਲਿਸ ਦੁਆਰਾ ਰੰਗੂਨ ਵਾਲੇ ਸਟੀਮਰ ਤੋਂ ਉਤਰਨ ਬਾਦ ਗਰਿਫਤਾਰ ਕਰ ਲਿਆ ਜਾਂਦਾ ਹੈ ਕਿਉਂਕਿ ੧੬ ਅਗਸਤ ਨੂੰ ਪੰਜਾਬ ਪੁਲਿਸ ਨੇ ਕਲਕੱਤੇ ਇਹ ਸੂਚਨਾ ਪੁਲਿਸ ਨੂੰ ਭੇਜ ਦਿੱਤੀ ਸੀ ਕਿ ਆਪਣੀਆਂ ਕਾਰਵਾਈਆਂ ਲਈ ਕੁਖਿਆਤ ਮਹੰਤ ਹੀਰਾ ਸਿੰਘ ਕੂਕਾ, ਗੁਰੂ ਰਾਮ ਸਿੰਘ ਨੂੰ ਮਿਲਣ ਵਾਸਤੇ ਪੰਜਾਬ ਵਿਚੋਂ ਗ਼ੈਰ ਹਾਜ਼ਰ ਹੋ ਗਿਆ ਹੈ। ਕਾਫੀ ਨਾਂਹ ਨੁੱਕਰ ਬਾਦ ਉਹਨਾਂ ਵਿਚੋਂ ਇਕ ਮੰਨ ਗਿਆ ਕਿ ਉਹ ਹੀਰਾ ਸਿੰਘ ਹੈ ਅਤੇ ਉਸ ਪੁਲੀਸ ਅਧਿਕਾਰੀ ਨੂੰ ਦੋ ਸੌ ਰੁਪੈ ਰਿਸ਼ਵਤ ਵੀ ਦੇਣੀ ਚਾਹੀ। ਦੋ ਦਿਨ ਹਵਾਲਾਤ ਵਿਚ ਰੱਖ ਕੇ ਕਲਕੱਤਾ ਪੁਲਿਸ ਨੇ ਅੰਬਾਲੇ ਦੀ ਰੇਲ ਤੇ ਚੜ੍ਹਾ ਦਿੱਤਾ। ਇਸੇ ਸਮੇਂ ਹੋਰ ਪ੍ਰਮੁੱਖ ਕੂਕਿਆਂ ਦੇ ਵੀ ਗੁਰੂ ਦਰਸ਼ਨਾਂ ਤੋਂ ਵਾਪਸ ਮੁੜਨ ਦਾ ਜ਼ਿਕਰ ਮਿਲਦਾ ਹੈ।

ਸੰਤ ਸੰਤੋਖ ਸਿੰਘ ਬਾਹੂਵਾਲ ਦੇ ਗ੍ਰੰਥ ਜਿਲਦ ਦੂਜੀ ਪੰਨਾ ੧੨੨ ਅਨੁਸਾਰ ਭਾਈ ਹੀਰਾ ਸਿੰਘ ਲੰਬੂ ਨੇ ਰੰਗੂਨ ਪੁਲਿਸ ਦੀ ਹਿਰਾਸਤ ਵਿਚੋਂ ਧੰਨਾ ਸਿੰਘ ਗੁਮਟੀ ਉਰਫ ਨਿਸ਼ਾਨਾ ਸਿੰਘ ਪੁੱਤਰ ਲਾਲ ਸਿੰਘ ਗੁਮਟੀ ਨੂੰ ਫਿਰ ਤੂਰ ਕੇ ਛੁਡਵਾਇਆ ਸੀ। ਇਹ ਧੰਨਾ ਸਿੰਘ ਗੁਮਟੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਗਿਆ ਸੀ। ਹੀਰਾ ਸਿੰਘ ਦੁਆਰਾ ਮਰੋਮਈ ਜਾਂ ਮੌਲਮੀਨ ਵਿਚ ਕੈਦ ਅਤੀ ਮਹੱਤਵਪੂਰਨ ਸੂਬਿਆਂ ਜਵਾਹਰ ਸਿੰਘ ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਨਾਲ ਮੁਲਾਕਾਤ ਕਰਨ ਦਾ ਜ਼ਿਕਰ ਵੀ ਇਤਿਹਾਸ ਵਿਚ ਦਰਜ ਹੈ। ਜਦੋਂ ਪੰਜਾਬ ਪੁਲਿਸ ਨੇ ਉਸ ਨੂੰ ਪੁੱਛ ਗਿੱਛ ਕੀਤੀ ਕਿ ਉਹ ਰੰਗੂਨ ਕੀ ਕਰਨ ਗਿਆ ਤਾਂ ਉਸ ਦਾ ਜਵਾਬ ਸੀ ਕਿ ਤੁਹਾਨੂੰ ਪਤਾ ਹੈ ਜਮਨਾ ਕਿਨਾਰੇ ਠੇਕਾ ਲਿਆ ਸੀ। ਉਸ ਵਿਚ ਘਾਟਾ ਪਿਆ। ਉਹ ਪੂਰਾ ਕਰਨ ਲਈ ਨੌਕਰੀ ਦੀ ਭਾਲ ਵਿਚ ਗਿਆ ਸਾਂ। ਜਦੋਂ ਕੁਝ ਦਿਨ ਦੀ ਪੁੱਛ ਗਿੱਛ ਬਾਦ ਘਰ ਸਢੌਰੇ ਭੇਜਿਆ ਗਿਆ ਤਾਂ ਭੈਣੀ ਸਾਹਿਬ ਨਾ ਜਾਣ ਦੀ ਸ਼ਰਤ ਵੀ ਲਾਈ ਸੀ ਪਰ ਬਾਹੋਵਾਲ ਜੀ ਲਿਖਦੇ ਹਨ ਕਿ ਤਿੰਨ ਮਹੀਨੇ ਬੀਤਣ ਬਾਦ ਦਸੰਬਰ-ਜਨਵਰੀ ੧੮੮੦-੮੧ ਦੀ ਧੁੰਦਾਂ ਵਿਚ ਉਹ ਚੋਰੀ ਗੁਰੂ ਹਰੀ ਸਿੰਘ ਜੀ ਨੂੰ ਭੈਣੀ ਸਾਹਿਬ ਜਾ ਮਿਲਿਆ ਸੀ ਅਤੇ ਰੰਗੂਨ ਤੇ ਮੋਗਮਈ ਦੇ ਸਮਾਚਾਰ ਓਹਨਾਂ ਨਾਲ ਸਾਂਝੇ ਕਰ ਆਇਆ ਸੀ।

ਸ. ਹੀਰਾ ਸਿੰਘ ਸਤਿਗੁਰੂ ਜੀ ਤੋਂ ਹੁਕਮਨਾਮਾ ਵੀ ਲੈ ਕੇ ਆਉਣ ਵਿਚ ਸਫਲ ਹੋਇਆ ਜਿਸ ਵਿਚ ਉਸ ਦੁਆਰਾ ਸਾਖੀਆਂ ਦੀ ਇਕ ਸੰਚੀ ਦਿੱਤੇ ਜਾਣ ਦਾ ਜ਼ਿਕਰ ਵੀ ਮਿਲਦਾ ਹੈ। ਸਤਿਗੁਰੂ ਜੀ ਇਸ ੬੪ ਨੰਬਰ ਤੇ ਛਪੇ ਹੁਕਮਨਾਮੇ ਵਿਚ ਹੀਰਾ ਸਿੰਘ ਨੂੰ ਤਾਕੀਦ ਕਰਦੇ ਹਨ:

"ਟਸਰੀ, ਟਕਾ ਪੈਸਾ, ਮੁੰਦੀ ਓਦਰੇ ਲੈ ਜਾਓ ਅਰ ਏਥੇ ਕੋਈ ਨਾ ਆਓ।...

ਹੀਰਾ ਸਿੰਘ ਹੋਰਾਂ ਨੇ ਸਤਿਗੁਰੂ ਜੀ ਤੋਂ ਸ਼ੁਭ ਸਿੱਖਿਆ ਪੁੱਛੀ ਸੀ ਜਿਸਦੇ ਜੁਆਬ ਵਿਚ ਆਪ ਨੇ ਲਿਖਿਆ :

*"ਮੈਨੂੰ ਕੀ ਪੁੱਛਣਾ ਹੈ, ਗੁਰੂ ਜੀ ਨੇ ਸਭੋ ਹੀ ਕੁਛ ਅੱਗੇ ਈ ਲਿਖ ਕੇ ਧਰ ਦਿੱਤਾ ਹੈ ਸਿਖਾਂ ਵਾਸਤੇ। ਸੋਈ ਕਰੋਗੇ ਤਾ ਮੈ ਵੀ ਤੁਮਾਰੇ ਮੈ ਆਊਗਾ ਨਾਲੇ ਹੋਰ ਬੀ ਸੰਗਤਿ ਕੇ ਅਨੇਕ ਦੁਖ ਮਿਟ ਜਾਣਗੇ।"*

ਇਸ ਘਟਨਾ ਤੋਂ ਬਾਦ ਮਾਲੂਮ ਹੁੰਦਾ ਹੈ ਕਿ ਭਾਈ ਹੀਰਾ ਸਿੰਘ ਲੰਮੂ ਨੇ ਕੋਈ ੧੦-੧੫ ਸਾਲ ਹੋਰ ਜੀਵਨ ਬਤੀਤ ਕੀਤਾ ਹੈ। ਨਾਮਧਾਰੀ ਲਹਿਰ ਦੀ ਬਹੁਪੱਖੀ ਪ੍ਰਤਿਭਾ ਦਾ ਇਕ ਕਮਾਲ ਹੀ ਸਨ ਕਮਾਂਡਰ ਹੀਰਾ ਸਿੰਘ ਲੰਮੂ। ਜਿਹਨਾਂ ਦੀ ਵਿਆਪਕ ਵਿਉਹ ਰਚਨਾ ਤਹਿਤ ਹੀ ਏਸ਼ੀਅਨ ਤਾਕਤਾਂ ਦੇ ਬਸਤੀਵਾਦ ਵਿਰੋਧੀ ਮੋਰਚੇ ਵਿਚ ਸੈਨਿਕ ਸਮਰੱਥਾ ਦੇ ਉਪਯੋਗ ਨੂੰ ਵੀ ਵਿਚਾਰਿਆ ਗਿਆ ਸੀ। ਉਹ ਜੰਮੂ ਕਸ਼ਮੀਰ ਸਰਕਾਰ ਵਿਚ ਸਤਿਗੁਰੂ ਜੀ ਦਾ ਇਕ ਤਰ੍ਹਾਂ ਦਾ ਸਫੀਰ ਵੀ ਸੀ।

ਫੁੱਟ ਨੋਟ :

1. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੬-੯
2. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ. ਸਫਾ ੨੫੫
3. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੧੫੮-੧੬੫
4. ਉਹੀ- ਸਫਾ ੧੫੮-੧੬੫
5. ਨਾਮਧਾਰੀ ਇਤਿਹਾਸ-ਸਫਾ ੨੫੬-੨੫੮
6. ਕੂਕਾਂ ਮੂਵਮੈਂਟ-ਡਾ. ਫੌਜਾ ਸਿੰਘ ਬਾਜਵਾ-ਪੰਨਾ ੧੩੧
7. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੩੪੭-੩੪੮
8. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੧੩੦
9. ਉਹੀ-ਸਫਾ ੧੩੨-੧੩੭
10. ਉਹੀ-ਸਫਾ ੧੩੩-੧੩੪

*ਕਰੀਵਾਲਾ (ਸਿਰਸਾ)*
*(੦੧੬੯੮-੨੭੪੫੬੨)*
*(੧੦-੪-੨੦੦੯)*
*(ਭੈਣੀ ਸਾਹਿਬ)*

# ਪ੍ਰੀਤਮ ਸਿੰਘ ਜੀ ਕਵੀ ਨੂੰ ਯਾਦ ਕਰਦਿਆਂ

—ਮਾਸਟਰ ਅਮਰੀਕ ਸਿੰਘ



ਸ੍ਰੀ ਪ੍ਰੀਤਮ ਸਿੰਘ ਜੀ ਕਵੀ, ਵਿਚਲੀ ਕਰਤਾਰ ਵਿਚ ਬੈਠੇ ਖਬਿਓਂ ਚੌਥੇ, ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੈਂਬਰਾਂ ਨਾਲ। ਉਹਨਾਂ ਦੇ ਨਾਲ ਖਬਿਓਂ ਤੀਜੇ ਇਸ ਲੇਖ ਦੇ ਲੇਖਕ ਮਾਸਟਰ ਅਮਰੀਕ ਸਿੰਘ ਜੀ ਹਨ।

੧੯੫੭ ਸਾਲ ਦੇ ਅਖੀਰਲੇ ਮਹੀਨੇ ਦੀ ਇਕ ਦੁਪਹਿਰ ਨੂੰ ਮੈਂ ਸ੍ਰੀ ਗੁਰੂ ਹਰੀ ਸਿੰਘ ਵਿਦਿਆਲੇ ਤੋਂ ਪੜ੍ਹਾ ਕੇ ਸ੍ਰੀ ਜੀਵਨ ਨਗਰ ਆ ਰਿਹਾ ਸਾਂ। ਕੋਠੀ ਦੇ ਵੱਡੇ ਗੇਟ ਅੱਗੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੁਝ ਸੰਗਤਾਂ ਨਾਲ ਖੜੇ ਦਰਸ਼ਨ ਦੇ ਰਹੇ ਸਨ। ਮੈਂ ਸਵ. ਮਾ. ਸੁਹਾਵਾ ਸਿੰਘ ਜੀ, ਸਵ. ਮਾਸਟਰ ਕਪੂਰ ਸਿੰਘ ਜੀ ਤੇ ਕੁਝ ਬੱਚਿਆਂ ਨਾਲ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਵਿਦਿਆਲੇ ਦਾ ਹਾਲ ਚਾਲ ਪੁੱਛ ਕੇ ਸਾਡੀ ਜਾਣ ਪਛਾਣ ਇਕ ਪਤਲੇ ਜਹੇ ਤੇ ਟੇਢੀ ਨੀਮ ਰੰਗ ਦੀ ਪੱਗ ਬੰਨ੍ਹੀ ਮਨੁੱਖ ਨਾਲ ਏਸ ਤਰਾਂ ਕਰਾਈ :

"ਅਮਰੀਕ ਸਿੰਘ! ਇਹ ਪ੍ਰੀਤਮ ਸਿੰਘ ਕਵੀ ਨੇ, ਸ੍ਰੀ ਭੈਣੀ ਸਾਹਿਬ ਵਾਲੇ ਵਿਦਿਆਲੇ ਦੇ ਬਹੁਤ ਸਰਗਰਮ ਵਿਦਿਆਰਥੀ ਰਹੇ ਨੇ। ਵੱਡੇ ਕਾਕੇ ਹੁਰਾਂ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਦੇ ਲੰਗੋਟੀਏ ਯਾਰ ਨੇ"। ਸੱਚੇ ਪਾਤਸ਼ਾਹਾਂ ਕਵੀ ਜੀ ਦੇ ਮੋਢੇ ਤੇ ਪਵਿੱਤਰ ਹੱਥ ਰੱਖਿਆ ਹੋਇਆ ਸੀ ਤੇ ਕਹਿ ਰਹੇ ਸਨ, "ਬਹੁਤ ਵਧੀਆ ਲਿਖਾਰੀ ਨੇ ਹੁਣ ਅਸੀਂ ਇਹਨਾਂ ਨੂੰ ਆਪਣੇ ਅਖ਼ਬਾਰ ਸਤਿਜੁਗ ਲਈ ਲੈ ਆਏ ਹਾਂ। ਬਹੁਤ ਵਧੀਆ ਸੁਭਾ ਦੇ ਨੇ। ਇਹਨਾਂ ਦਾ ਜੀ ਤੁਸਾਂ ਸਾਰਿਆਂ ਲਾਉਣਾ ਹੈ, "ਬੜੇ ਰੌਣਕੀ ਬੰਦੇ ਨੇ" ਚੰਗਾ ਪ੍ਰੀਤਮ ਸਿੰਘ ਡੇਰੇ ਦਾ ਪਰਬੰਧ ਹੋ ਗਿਆ ਹੋਵੇਗਾ ਚਲੋ ਆਰਾਮ ਕਰੋ ਮੈਂ ਜ਼ਰਾ ਖੇਤਾਂ ਨੂੰ ਜਾਣੈ ਫੇਰਾ ਮਾਰਨ।"

ਮੇਰੇ ਬਾਰੇ ਵੀ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ, "ਇਹ ਅਮਰੀਕ ਸਿੰਘ, 'ਵਹਿਮੀ' ਜੀ ਦਾ ਭਣੇਵਾਂ ਵਿਦਿਆਲੇ ਵਿਚ ਅਧਿਆਪਕ ਲੱਗਾ ਹੋਇਆ ਹੈ। ਇਹ ਚੰਗੀ ਕਵਿਤਾ ਵੀ ਲਿਖਦਾ ਹੈ ਤੇ ਬਾਕੀ ਤੁਹਾਡੀ ਸੰਗਤ ਨਾਲ ਹੋਰ ਚੰਗਾ ਬਣ ਜਾਏਗਾ।"

ਕੁਝ ਕਦਮ ਚਲ ਕੇ ਸਤਿਗੁਰੂ ਜੀ ਫੇਰ ਪਰਤੇ ਤੇ ਫ਼ਰਮਾਇਓ ਨੇ, "ਪਿਛਲਾ ਪਿੰਡ ਇਹਨਾਂ ਦਾ ਡਫਰਕੇ ਜ਼ਿਲ੍ਹਾ ਲਾਹੌਰ ਦੇ ਸੰਧੂ ਜੱਟ ਨੇ ਇਹਨਾਂ ਦੇ ਪਿਤਾ ਸੰਤ ਫੂਲਾ ਸਿੰਘ ਲਾਹੌਰ ਜ਼ਿਲ੍ਹੇ ਦੇ ਸੂਬੇ ਸਨ, ਇਕ ਪੂਰਨ ਸਿਦਕੀ ਨਾਮਧਾਰੀ ਸਨ।"

ਹਾਂ ਗਰੀਬ ਨਿਵਾਜ ਜੀਓ! ਮੈਂ ਉਹਨਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ, ਇਹਨਾਂ ਦੇ ਪਿਤਾ ਤੇ ਮੇਰੇ ਗੂਹੜੇ ਯਾਰ ਸਨ। ਨਾਲੇ ਜਦੋਂ ਪ੍ਰੀਤਮ ਸਿੰਘ ਜੀ ਵਿਦਿਆਰਥੀ ਸਨ ਮੈਂ ਉਥੇ ਹੀ ਸਾਂ। ਨੱਬੇ ਸਾਲਾ ਜਵਾਨ ਮਾ: ਸੁਹਾਵਾ ਸਿੰਘ ਜੀ ਨੇ ਅਰਜ ਕੀਤੀ,

"ਚੰਗਾ ਕਵੀ ਜੀ ਸ਼ਾਮ ਨੂੰ ਫੇਰ ਮਿਲ ਬੈਠਾਂਗੇ।" ਏਨੀ ਕਹਿੰਦੇ ਹੋਏ ਹਜ਼ੂਰ ਘੋੜੇ ਤੇ ਚੜ੍ਹ ਕੇ ਟਿੱਬੇ ਵਾਲੇ ਖੂਹ ਵੱਲ ਚਾਲੇ ਪਾ ਗਏ, ਇਕ ਘੋੜੇ ਤੇ ਭਾਈ ਵਜ਼ੀਰ ਸਿੰਘ, ਇਕ ਤੇ ਸੰਤ ਰਤਨ ਸਿੰਘ ਜੀ ਲਾਂਗਰੀ, ਇਕ ਘੋੜੇ ਤੇ ਦਰੋਗਾ ਵਰਣ ਸਿੰਘ ਤੇ ਪਿਛਲੇ ਘੋੜੇ ਤੇ ਸ. ਸੁਰਜਨ ਸਿੰਘ ਢੋਟੀਆਂ ਵਾਲੇ ਸਵਾਰ ਸਨ। ਪੰਜੇ ਘੋੜੇ ਬੜੀ ਸ਼ਾਨ ਨਾਲ ਜਾ ਰਹੇ ਸਨ। ਨਾਲ ਕੁਝ ਸਿੰਘ ਪੈਦਲ ਵੀ ਚਲ ਰਹੇ ਸਨ।

ਏਸ ਜਾਂਦੇ ਘੋੜ ਸਵਾਰਾਂ ਤੇ ਇਹਨਾਂ ਦੇ ਅੱਗੇ ਸ੍ਰੀ ਸਤਿਗੁਰੂ ਜੀ ਨੂੰ ਮੈਂ ਜਦੋਂ ਪਿਛੋਂ ਵੇਖਿਆ ਤਾਂ ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚੀਨੀ ਤੇ ਸਵਾਰ ਤੇ ਨਾਲ ਦੂਸਰੇ ਸੂਬਿਆਂ ਦੀ ਤਸਵੀਰ ਯਾਦ ਆਈ।

ਮੈਂ ਅੱਗੇ ਹੋ ਕੇ ਕਵੀ ਜੀ ਨਾਲ ਹੱਥ ਮਿਲਾਏ ਤੇ ਖੈਰ ਸੁਖ ਪੁੱਛੀ। ਇਤਨੇ ਨੂੰ ਸੰਤ ਗੋਪਾਲ ਸਿੰਘ ਜੀ ਜਲਣ ਵਾਲਿਆਂ ਆ ਕੇ ਦੱਸਿਆ ਕਿ ਕਵੀ ਜੀ ਦਾ ਪਰਸਾਦਾ ਤਿਆਰ ਏ ਸਤਿਜੁਗ ਦੇ ਦਫਤਰ ਵਿਚ। ਦੂਜੇ ਮਾਸਟਰ ਤੇ ਬੱਚੇ ਤਾਂ ਆਪੋ ਆਪਣੇ ਘਰਾਂ ਨੂੰ ਚਲੇ ਗਏ ਪਰ ਮੈਂ ਕਵੀ ਜੀ ਨਾਲ ਹੀ ਹਲਟੀ ਵਾਲੇ ਖੂਹ ਦੇ ਨੇੜੇ ਸਤਿਜੁਗ ਦੇ ਦਫ਼ਤਰ ਨੂੰ ਚਲ ਪਿਆ।

ਕਵੀ ਜੀ ਨਾਲ ਮੇਰੀ ਇਹ ਪਹਿਲੀ ਮੁਲਾਕਾਤ ਸੀ ਜੋ ਅੱਗੇ ਜਾਕੇ ਇਕ ਪੱਕੀ ਦੋਸਤੀ ਦਾ ਰੂਪ ਧਾਰ ਗਈ।

ਕਵੀ ਜੀ ਨਾਲ ਵਾਹਵਾ ਚਿਰ ਗੱਲਬਾਤ ਹੁੰਦੀ ਰਹੀ, ਮੁੱਢਲੀਆਂ ਗੱਲਾਂ ਤੋਂ ਹੀ ਉਹਨਾਂ ਦੀ ਸ਼ਖਸੀਅਤ ਦਾ ਮੇਰੇ ਤੇ ਕਾਫੀ ਅਸਰ ਹੁੰਦਾ ਜਾਪਿਆ।

ਮੈਂ ਓਦੋਂ ਆਪਣੇ ਪਿੰਡ ਅੰਮ੍ਰਿਤਸਰ ਕਲਾਂ ਤੋਂ ਪੈਦਲ ਹੀ ਵਿਦਿਆਲੇ ਆਉਂਦਾ ਹੁੰਦਾ ਸਾਂ, ਦਿਨ ਛਿਪਦਾ ਵੇਖ ਮੈਂ ਕਵੀ ਜੀ ਤੋਂ ਛੁੱਟੀ ਲਈ ਤੇ ਪਿੰਡ ਵਲ ਨੂੰ ਚਲ ਪਿਆ।

ਰਾਹ ਵਿਚ ਮੈਂ ਸੋਚ ਰਿਹਾ ਸਾਂ ਕਿੰਨੀ ਮਿੱਠੀ ਬੋਲੀ ਏ ਕਵੀ ਜੀ ਦੀ, ਸਤਿਗੁਰੂ ਨੇ ਜੀ ਜੋ ਕੁਝ ਉਹਨਾਂ ਬਾਰੇ ਦੱਸਿਆ ਏ ਸੋਲਾਂ ਕੀਹ ਸਤਾਰਾਂ ਆਨੇ ਸੱਚ ਏ। ਉਹਨਾਂ ਦੇ ਮੁਕਾਬਲੇ ਮੈਨੂੰ ਆਪਣੀ ਬੋਲੀ ਬੜੀ ਖਰਵੀ ਖਰਵੀ ਲੱਗੀ। ਮੈਂ ਵੀ ਉਹਨਾਂ ਵਰਗਾ ਮਿੱਠਾ ਬੋਲਣ ਦਾ ਇਕ ਤਰਾਂ ਮਨ ਵਿਚ ਹੀ ਸੰਕਲਪ ਲੈ ਲਿਆ।

ਦੂਸਰੇ ਦਿਨ ਮੈਂ ਪਿੰਡੋਂ ਵਿਦਿਆਲੇ ਜਾਣਾ ਤਾਂ ਸਿੱਧਾ ਸੀ ਪਰ ਜੀਵਨ ਨਗਰੋਂ ਹੋ ਕੇ ਜਾਣ ਦਾ ਮਨ ਬਣਾ ਲਿਆ। ਅੰਦਰ ਉਤਸੁਕਤਾ ਸੀ ਕਿ ਨਵੇਂ ਆਏ ਸਤਿਜੁਗ ਦੇ ਐਡੀਟਰ ਸ. ਪ੍ਰੀਤਮ ਸਿੰਘ ਜੀ ਕਵੀ ਹੁਰਾਂ ਨੂੰ ਮਿਲ ਕੇ ਹੀ ਚਲਾਂਗੇ।

ਦਫ਼ਤਰ ਅੱਗੇ ਜਦੋਂ ਮੈਂ ਆਇਆ ਤਾਂ ਕਵੀ ਜੀ ਕੱਪੜੇ ਲਾਹੀ ਕਛਹਿਰੇ ਵਿਚ ਹੀ ਸਿਰ ਤੇ ਪਰਨਾ ਬੰਨ੍ਹੀ ਦਫਤਰ ਦੇ ਵਿਹੜੇ ਵਿਚ ਮਾਂਜਾ ਮਾਰ ਰਹੇ ਸਨ। ਜਾਪਦਾ ਸੀ ਚਲਦੀ ਹਲਟੀ ਤੋਂ ਪਾਣੀ ਲਿਆ ਕੇ ਛਿੜਕਾ ਵੀ ਆਪ ਹੀ ਕੀਤਾ ਸੀ।

ਮੈਂ ਭੱਜ ਕੇ ਮਾਂਜਾ ਉਹਨਾਂ ਦੇ ਹਥੋਂ ਫੜ ਲਿਆ। "ਛਡੋ ਕਵੀ ਜੀ ਦਿਨ ਚੜ੍ਹਦੇ ਤਾਂ ਸਭ ਕੁਝ ਆਪੇ ਹੋ ਜਾਏਗਾ। ਤੁਸਾਂ ਇਹ ਕੀ ਰੂਪ ਧਾਰ ਲਿਆ ਏ ਸਵੇਰੇ ਹੀ।" ਮੈਂ ਹਨੋਰੇ ਜਹੇ ਨਾਲ ਕਿਹਾ।

"ਨਹੀਂ ਸੱਜਣਾ ਮੈਂ ਆਪਣਾ ਕੰਮ ਆਪ ਕਰਨ ਦਾ ਆਦੀ ਹਾਂ।" ਕਵੀ ਜੀ ਨੇ ਮਾਂਜਾ ਮੇਰੇ ਹਥੋਂ ਛੁਡਾਉਂਦਿਆਂ ਆਖਿਆ।

ਵਿਹੜਾ ਹੂੰਝਿਆ ਗਿਆ ਕਵੀ ਜੀ ਨੇ ਬਾਹਰ ਪਈਆਂ ਇੱਟਾਂ ਤੇ ਹੱਥ ਪੈਰ ਧੋਤੇ ਅੰਦਰ ਜਾਣ ਲੱਗਿਆਂ ਮੈਨੂੰ ਕਹਿਣ ਲੱਗੇ। "ਆਓ ਮਾਸਟਰ ਜੀ ਅੰਦਰ ਬੈਠੀਏ।"

"ਨਹੀਂ ਕਵੀ ਜੀ ਮੈਂ ਦੁਪਹਿਰ ਨੂੰ ਆਵਾਂਗਾ ਸਕੂਲ ਟਾਈਮ ਤੋਂ ਬਾਦ, ਚੰਗਾ ਫਿਰ ਉਤਨੀ ਦੇਰ ਲਈ ਇਜਾਜ਼ਤ ਦਿਓ" ਮੈਂ ਇਹ ਗੱਲ ਕਹਿ ਕੇ ਵਾਪਸ ਮੁੜ ਪਿਆ ਤੇ ਸਕੂਲ ਵੱਲ ਚੱਲ ਪਿਆ। ਰਾਹ ਵਿਚ ਕਵੀ ਜੀ ਦੀ ਆਪਣਾ ਕੰਮ ਆਪ ਕਰਨ ਵਾਲੀ ਗੱਲ ਕੰਨ ਵਿਚ ਹਾਲੇ ਤਕ ਗੂੰਜ ਰਹੀ ਸੀ।

ਦੁਪਹਿਰੀ ਸਕੂਲੋਂ ਸਿੱਧਾ ਮੈਂ ਸਤਿਜੁਗ ਦਫਤਰ ਪੁੱਜਾ। ਅੰਦਰ ਜਾ ਕੇ ਵੇਖਿਆ ਦਫ਼ਤਰ ਸਾਫ਼ ਸੁਥਰਾ ਹੋਇਆ ਪਿਆ ਸੀ, ਅਲਮਾਰੀਆਂ ਤੇ ਕੱਪੜਾ ਮਾਰਿਆ ਹੋਇਆ ਸੀ, ਪੁਰਾਣੀਆਂ ਅਖ਼ਬਾਰਾਂ ਤਰਤੀਬ ਨਾਲ ਪਈਆਂ ਸਨ, ਮੇਜ਼, ਕੁਰਸੀ, ਸਟੂਲ ਗੱਲ ਕੀ ਸਭ ਕੁਝ ਚਮਕਾਂ ਮਾਰ ਰਿਹਾ ਸੀ। ਏਥੋਂ ਤਕ ਕਿ ਅੰਦਰ ਡੱਠੇ ਹੋਏ ਮੰਜੇ ਦੇ ਪਾਵੇ ਵੀ ਐਸੇ ਪੂੰਝੇ ਹੋਏ ਸਨ ਕਿ ਨਵਿਆਂ ਦਾ ਭੁਲੇਖਾ ਪੈ ਰਿਹਾ ਸੀ ਕਵੀ ਜੀ ਹਾਲੇ ਵੀ ਅਲਮਾਰੀਆਂ 'ਚੋਂ ਕਿਤਾਬਾਂ ਕੱਢ ਕੱਢ ਕੇ ਘਟਾ ਝਾੜ ਕੇ ਰੱਖ ਰਹੇ ਸਨ।

ਮੈਨੂੰ ਵੇਖ ਕੇ ਕਵੀ ਜੀ ਕੁਰਸੀ ਤੇ ਬੈਠ ਗਏ, ਕਹਿਣ ਲੱਗੇ, "ਮੈਂ ਸ਼ੁਰੂ ਤੋਂ ਹੀ ਸਫਾਈ ਪਸੰਦ ਹਾਂ। ਸ੍ਰੀ ਭੈਣੀ ਸਾਹਿਬ ਮੇਰਾ ਰਹਿਣ ਕਮਰਾ ਸਾਰੇ ਲੋਕਾਂ ਵਿਚ ਸਫ਼ਾਈ ਪੱਖੋਂ ਮਸ਼ਹੂਰ ਸੀ, ਤੇ ਇਹ ਸਾਰੀ ਕਿਰਪਾ ਸ੍ਰੀ ਸਤਿਗੁਰੂ ਜੀ ਦੀ ਹੀ ਤਾਂ ਹੈ।"

"ਬੜੇ ਵਡਭਾਗੇ ਹੋ ਕਵੀ ਜੀ ਜਿਨ੍ਹਾਂ ਨੂੰ ਵਡ ਪ੍ਰਤਾਪੀ ਜੀ ਨੇ ਚੰਗੀ ਜੀਵਨ ਜਾਚ ਸਿਖਾਈ ਏ। ਸਾਡੀ ਚੰਗੀ ਕਿਸਮਤ ਨੂੰ ਤੁਸੀਂ ਏਥੇ ਆ ਗਏ ਹੋ, ਅਸੀਂ ਵੀ ਸਤਿਗੁਰੂ ਜੀ ਦੀ ਦਿੱਤੀ

ਇਸ ਦਾਤ ਦਾ ਕੁਝ ਹਿੱਸਾ ਵੰਡਾ ਸਕਾਂਗੇ।" ਮੈਂ ਕਵੀ ਜੀ ਦੇ ਕਿਰਦਾਰ ਦਾ ਪਰਭਾਵ ਕਬੂਲਦਿਆਂ ਆਖਿਆ।

ਕਵੀ ਜੀ ਆਏ "ਸਤਿਜੁਗ" ਦੀ ਕਾਇਆ ਕਲਪ ਹੋਣ ਦੇ ਦਿਨ ਆ ਗਏ।

ਰਾਤ ਦਿਨ ਲਿਖਣਾ ਤੇ ਫੇਰ ਜ਼ੁੰਮੇਵਾਰਾਂ ਜਾਂ ਸਤਿਗੁਰੂ ਜੀ ਨੂੰ ਪੜ੍ਹ ਕੇ ਸੁਣਾਉਣਾ, ਰਾਤ ਦਿਨ ਦੀ ਮਿਹਨਤ ਨੇ ਅਖ਼ਬਾਰ ਤੇ ਇਕ ਨਵੀਂ ਬਹਾਰ ਆ ਗਈ।

ਮੇਰੇ ਲਈ ਤਾਂ ਸਤਿਜੁਗ ਦਫ਼ਤਰ ਜਿਵੇਂ ਮੱਕਾ ਹੀ ਬਣ ਗਿਆ। ਦੋਵੇਂ ਵਕਤ ਆਉਂਦਾ ਤੇ ਕਵੀ ਜੀ ਤੋਂ ਚੰਗਾ ਜੀਵਨ ਜੀਣ ਦੇ ਢੰਗਾਂ ਬਾਰੇ ਕੁਝ ਵੇਖ ਕੇ, ਕੁਝ ਸੁਣ ਕੇ ਜਾਣੂ ਹੁੰਦੇ ਰਹਿਣਾ।

ਓਸ ਜ਼ਮਾਨੇ ਵਿਚ ਸੰਤ ਤਰਨ ਸਿੰਘ ਜੀ ਵਹਿਮੀ ਦੀ ਪ੍ਰੇਰਨਾ ਨਾਲ ਸੰਤ ਨਗਰ ਸ੍ਰੀ ਜੀਵਨ ਨਗਰ ਤੇ ਹੋਰ ਪਿੰਡਾਂ ਦੇ ਸਾਹਿਤ ਨਾਲ ਮੱਸ ਰੱਖਣ ਵਾਲੇ ਨੌਜਵਾਨ ਕੱਠੇ ਹੁੰਦੇ ਤੇ ਕਦੀ ਕਵੀ ਦਰਬਾਰ ਕਦੀ ਵੈਸੇ ਹੀ ਮਿਲਣੀਆਂ ਕਰਦੇ ਰਹਿੰਦੇ ਸਨ। ਕਵੀ ਜੀ ਨੇ ਵਹਿਮੀ ਜੀ ਦੀ ਵੱਡਮੁਲੀ ਪ੍ਰੇਰਨਾ ਨਾਲ ਨਾਮਧਾਰੀ ਸਾਹਿਤ ਸਭਾ ਦਾ ਸ਼ੁਭ-ਆਰੰਭ ਕੀਤਾ, ਨੌਜਵਾਨਾਂ ਨੂੰ ਇਕ ਨਵੀਂ ਸੇਧ ਮਿਲੀ। ਸਭਾ ਦੇ ਪਹਿਲੇ ਪਰਧਾਨ ਵਹਿਮੀ ਜੀ ਨੂੰ ਥਾਪਿਆ ਗਿਆ। ਸਭਾ ਦੇ ਮੁਢਲੇ ਮੈਂਬਰਾਂ ਵਿਚ— ਸ. ਜਸਵੰਤ ਸਿੰਘ ਜੋਸ਼, ਸਵਰਗੀ ਗੁਰਭਜਨ ਸਿੰਘ ਨਾਮਧਾਰੀ, ਸੰਤ ਜੀਵਨ ਸਿੰਘ ਕਵੀਸ਼ਰ, ਸੰਤ ਰਾਮ ਉਦਾਸੀ, ਸਵਰਗੀ ਕੇਹਰ ਸਿੰਘ ਹਮਰਾਹੀ, ਸੰਤੋਖ ਸਿੰਘ ਸਾਜਨ, ਸਾਧੂ ਸਿੰਘ ਕਿਸਾਨ, ਬਲਬੀਰ ਸਿੰਘ ਢਿੱਲੋਂ, ਸਰਧਾ ਸਿੰਘ ਨਿਮਾਣਾ, ਪ੍ਰਕਾਸ਼ ਸਿੰਘ ਰਾਏ ਸਰੀ, ਤੇ ਹੋਰ ਬਹੁਤ ਸਾਰੇ ਸਨ।

ਬਾਦ ਵਿਚ ਇਲਾਕੇ ਦੇ ਨੌਜਵਾਨਾਂ ਨੂੰ ਸੰਗਠਿਤ ਕਰ ਕੇ ਪਿੰਡਾਂ 'ਚ ਸਫ਼ਾਈ ਦਾ ਇਕ ਜ਼ੋਰਦਾਰ ਸਿਲਸਿਲਾ ਚਲਾਇਆ। ਏਥੋਂ ਤੱਕ ਕਿ ਗਲੀਆਂ ਪਕੀਆਂ ਕਰਨ ਦੀ ਸ਼ੁਰੂਆਤ ਵੀ ਕੀਤੀ। ਹਰ ਮਹੀਨੇ ਨੌਜਵਾਨ ਇਕੱਠੇ ਹੁੰਦੇ, ਨਿਯਤ ਕੀਤੇ ਥਾਵਾਂ ਦੀ ਸਫ਼ਾਈ ਕੀਤੀ ਜਾਂਦੀ। ਕਵੀ ਜੀ ਨੂੰ ਮੈਂ ਆਪ ਸਿਰ ਤੇ ਮਾਰੂਜ਼ੀ ਦੇ ਦਾਬੜੇ ਚੁੱਕਦਿਆਂ ਵੇਖਿਆ।

ਵਡ ਪ੍ਰਤਾਪੀ ਜੀ ਦੇਹ ਦਾ ਓਹਲਾ ਕਰ ਗਏ, ਸਤਿਜੁਗ ਵਿਚ ਕਵੀ ਜੀ ਨੇ ਲੋਕਾਂ ਦੇ ਅਥਰੂਆਂ ਨੂੰ ਅਖਰਾਂ ਦਾ ਰੂਪ ਦੇ ਕੇ ਭਰਪੂਰ ਸ਼ਰਧਾਂਜਲੀ ਦਿੱਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਕਵੀ ਜੀ ਸਮਾਜਕ ਕੰਮਾਂ ਵਿਚ ਹੋਰ ਤੇਜ਼ ਹੋ ਗਏ।

ਕਵੀ ਜੀ ਦਾ ਆਉਣਾ ਇਲਾਕੇ ਲਈ ਤੇ ਖ਼ਾਸ ਕਰਕੇ ਮੇਰੇ ਲਈ ਵਰਦਾਨ ਸਾਬਤ ਹੋਇਆ।

ਮੈਂ ਆਪਣੇ ਜੀਵਨ ਨੂੰ ਸੁਆਰਨ ਲਈ ਕਵੀ ਜੀ ਤੋਂ ਭਰਪੂਰ ਪ੍ਰੇਰਨਾ ਲਈ। ਮੈਨੂੰ ਮੇਰੇ ਪੂਜਯ ਮਾਮਾ ਜੀ ਤਰਨ ਸਿੰਘ ਵਹਿਮੀ ਤੇ ਪਿਆਰੇ ਕਵੀ ਜੀ ਨੇ ਸਮੇਂ ਸਮੇਂ ਹੱਲਾਸ਼ੇਰੀ ਦੇ ਕੇ ਮੇਰੇ ਅੰਦਰ ਲਿਖਣ ਦਾ ਇਕ ਸੋਮਾ ਖੋਲ੍ਹ ਦਿੱਤਾ, ਜੋ ਅੱਜ ਤਕ ਜਾਰੀ ਏ ਉਹਨਾਂ ਨੂੰ ਯਾਦ ਕਰਕੇ ਕੁਝ ਲਿਖਣ ਲੱਗਦਾ ਹਾਂ ਤਾਂ ਮੇਰੀ ਕਲਮ ਵਿਚੋਂ ਰਚਨਾਵਾਂ ਦਰਿਆ ਬਣ ਕੇ ਵਹਿ ਤੁਰਦੀਆਂ ਹਨ।

ਸ੍ਰੀ ਸਤਿਗੁਰੂ ਜੀ ਦੀ ਮਹਾਨ ਸਿਫ਼ਤ ਵਿਚ ਮੈਂ ਜਿੰਨੇ ਵੀ ਗੀਤ ਜਾਂ ਗ਼ਜ਼ਲਾਂ ਲਿਖੀਆਂ ਉਹਨਾਂ ਦੇ ਸੂਤਰ ਧਾਰ ਕਵੀ ਜੀ ਤੇ ਵਹਿਮੀ ਜੀ ਹੀ ਹਨ।

ਆਪਣੀ ਕਲਮ ਨਾਲ ਸ੍ਰੀ ਸਤਿਗੁਰੂ ਜੀ ਬਾਰੇ ਉਹਨਾਂ ਜੋ ਕੁਝ ਲਿਖਿਆ ਕੋਈ ਆਦਮੀ ਦੋ ਜਨਮਾਂ ਵਿਚ ਵੀ ਨਹੀਂ ਲਿਖ ਸਕਦਾ। ਉਹਨਾਂ ਲਿਖਣਾ ਓਦੋਂ ਛਡਿਆ ਜਦੋਂ ਬਾਹਾਂ ਨੇ ਕਲਮ ਚੁਕਣੋਂ ਇਨਕਾਰ ਕਰ ਦਿੱਤਾ। ਉਹਨਾਂ ਦੀ ਮਹਾਨ ਰਚਨਾ "ਬੀਤੇ ਦੀਆਂ ਪੈੜਾਂ" ਇਕ ਐਸੀ ਮਹਾਨ ਦੇਣ ਹੈ ਪੰਥ ਨੂੰ ਕਿ ਨਿਕਟ ਸਮੇਂ ਵਿਚ ਏਸ ਪੁਸਤਕ ਦੀ ਮਹਾਨਤਾ ਦਾ ਵਰਨਣ ਨਹੀਂ ਕੀਤਾ ਜਾ ਸਕੇਗਾ।

ਗੱਲਾਂ ਤਾਂ ਗਲ਼ ਗਲ਼ ਆਈਆਂ ਪਈਆਂ ਨੇ ਪਰ ਮੇਰੀ ਕਲਮ ਸਾਰਾ ਕੁਝ ਲਿਖਣ ਤੋਂ ਆਕੀ ਹੋਈ ਪਈ ਏ।

ਉਹਨਾਂ ਮੈਨੂੰ ਜੀਵਨ ਜਾਚ ਹੀ ਨਹੀਂ ਸਿਖਾਈ, ਮੇਰਾ ਪੱਥ ਪ੍ਰਦਰਸ਼ਨ ਕਰਕੇ ਮੈਨੂੰ ਲੇਖਕਾਂ ਦੀ ਕਤਾਰ ਵਿਚ ਲਿਆ ਖੜ੍ਹਾ ਕੀਤਾ।

ਹਰਿਆਣਾ ਪੰਜਾਬੀ ਸਾਹਿਤ ਅਕਾਡਮੀ ਵਲੋਂ ਨੀਯਤ ਕੀਤਾ 'ਸੰਤ ਤਰਨ ਸਿੰਘ ਵਹਿਮੀ ਐਵਾਰਡ' ਦਾ ਮੇਰੇ ਨਾਂ ਜਿਸ ਦਿਨ ਐਲਾਨ ਹੋਇਆ ਅੱਖਾਂ ਮੀਟੀ ਮੈਂ ਸੰਤ ਤਰਨ ਸਿੰਘ ਵਹਿਮੀ, ਤੇ ਪ੍ਰੀਤਮ ਸਿੰਘ ਜੀ ਕਵੀ ਦਾ ਕੋਟਾਨ ਕੋਟ ਧੰਨਵਾਦ ਕਰ ਰਿਹਾ ਸਾਂ।

ਨਾਲੇ ਕਵੀ ਜੀ ਦੀ ਬਰਸੀ ਏ। ਉਹਨਾਂ ਦੀਆਂ ਯਾਦਾਂ ਦੇ ਸਿਤਾਰੇ ਸਾਡੇ ਮਨਾਂ ਦੇ ਅਕਾਸ਼ ਤੇ ਓਸੇ ਤਰਾਂ ਹੀ ਝਿਲਮਿਲਾ ਰਹੇ ਨੇ ਤੇ ਉਮਰ ਭਰ ਏਸੇ ਤਰਾਂ ਹੀ ਚਮਕਦੇ ਰਹਿਣਗੇ।

ਅੱਜ ਭਾਵੇਂ ਇਲਾਕਾ ਜੀਵਨ ਨਗਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਬਹੁਤ ਖ਼ੁਸ਼ਹਾਲ ਹੋ ਗਿਆ ਹੈ ਪਰ ਉਹਦੀ ਖ਼ੁਸ਼ਹਾਲੀ ਤੇ ਸਵਾਰਨ ਵਿਚ ਕਵੀ ਜੀ ਦਾ ਵੀ ਹਿੱਸਾ ਏ। ਅੱਜ ਇਹਦੇ ਪਰਥਾਏ ਮੈਨੂੰ ਆਪਣਾ ਇਕ ਬਹੁਤ ਪਿਆਰਾ। ਸ਼ੇਅਰ ਯਾਦ ਆ ਰਿਹਾ ਏ :

"ਫੁੱਲ ਖਿੜੇ ਨੂੰ ਜੜ੍ਹ ਦੀ ਮਿੱਟੀ ਨੇ ਕਿਹਾ,  
ਸੁਹਜ ਤੇਰੇ ਵਿਚ ਮੇਰਾ ਵੀ ਹੱਥ ਹੈ।"

(੨੫ ਮਈ ੨੦੦੨ ਪ੍ਰੀਤਮ ਸਿੰਘ ਕਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਸਨ...)

# ਰੱਤ ਨਾਲ ਲਿਖੀ ਇਬਾਰਤ ਦੇ ਰੌਸ਼ਨ ਵਰਕੇ

*—ਗੁਰਭਜਨ ਗਿੱਲ*

ਦੇਸ਼ ਦੀ ੧੯੪੭ 'ਚ ਹੋਈ ਵੰਡ ਨੇ ਜਿਹੜੇ ਡੂੰਘੇ ਜ਼ਖ਼ਮ ਪੰਜਾਬੀ ਮਾਨਸਿਕਤਾ ਨੂੰ ਦਿੱਤੇ ਨੇ, ਉਨ੍ਹਾਂ ਦੀ ਪੀੜ ਜਦ ਕਦੇ ਜਾਗਦੀ ਹੈ ਤਾਂ ਏਧਰਲੇ ਪੰਜਾਬ 'ਚ ਵੱਸਦੀਆਂ ਬੇਚੈਨ ਰੂਹਾਂ ਵਿਲਕ ਉੱਠਦੀਆਂ ਹਨ। ਸਾਂਝੀ ਵਿਰਾਸਤ ਦੇ ਨਿਸ਼ਾਨ, ਨਾਂ, ਥਾਂ ਤੇ ਗਿਰਾਂ ਚੇਤੇ ਆਉਂਦੇ ਨੇ। ਸਰਹੱਦ ਵਾਲੀ ਕੰਡਿਆਲੀ ਤਾਰ ਘੂਰਦੀ ਹੈ, ਪਿੱਛੇ ਹਟਣ ਲਈ ਆਖਦੀ ਹੈ ਪਰ ਤਾਂਘਾਂ ਵਾਲੇ ਨੈਣ ਕਦੋਂ ਸੁੱਖ ਨਾਲ ਸੌਂਦੇ ਨੇ।

ਹਰਨੇਕ ਸਿੰਘ ਘੜੂੰਆਂ ਵੀ ਇਹੋ ਜਹੀਆਂ ਬੇਚੈਨ ਰੂਹਾਂ ਵਿਚੋਂ ਇਕ ਹੈ। ਉਹਦਾ ਤੇ ਬਾਕੀ ਰੂਹਾਂ ਦਾ ਫ਼ਰਕ ਸਿਰਫ ਏਹੀ ਹੈ ਕਿ ਹਰਨੇਕ ਰਾਵੀ ਤੋਂ ਪਾਰ ਨਹੀਂ, ਉਰਾਰ ਜੰਮਿਆ ਹੋਇਆ ਹੈ। ਉਸਦਾ ਪਿੰਡ ਘੜੂੰਆਂ ਏਧਰ ਹੀ ਹੈ। ਲੁਧਿਆਣਿਉਂ ਚੰਡੀਗੜ੍ਹ ਜਾਂਦਿਆਂ ਸੱਜੇ ਪਾਸੇ ਅੰਬਾਂ ਵਾਲਾ ਪਿੰਡ। ਅੰਬ ਵੀ ਖਾਣ ਵਾਲੇ ਨਹੀਂ, ਚੂਸਣ ਵਾਲੇ ਵੰਨ ਸੁਵੰਨੇ! ਇਸ ਪਿੰਡ 'ਚ ਜਨਮੇ ਸ. ਹਰਨੇਕ ਸਿੰਘ ਜ਼ਿੰਦਗੀ ਦੇ ਮਜ਼ੇ ਨੂੰ ਵੀ ਇਵੇਂ ਹੀ ਚੂਸ ਚੂਸ ਕੇ ਮਾਣਦਾ ਹੈ। ਚੜ੍ਹਦੀ ਉਮਰੇ ਭੰਗੜੇ ਨੇ ਉਸਦੇ ਸੁਪਨਿਆਂ ਨੂੰ ਵਿਸ਼ਾਲ ਅੰਬਰ ਦਿੱਤਾ। ਸਰੀਰਕ ਮੁਦਰਾ ਫੈਲਦੀ ਫੈਲਦੀ ਪੂਰੇ ਵਿਸ਼ਵ ਨੂੰ ਕਲਾਵੇ 'ਚ ਭਰਨ ਦੇ ਸਮਰੱਥ ਹੋ ਗਈ ਹੈ।

ਮੇਰੇ ਮਿੱਤਰ ਅਤੇ ਪ੍ਰੋ. ਮੋਹਨ ਸਿੰਘ ਮੈਮੋਰੀਅਲ ਫਾਊਂਡੇਸ਼ਨ (ਰਜਿ.) ਲੁਧਿਆਣਾ ਦੇ ਪ੍ਰਧਾਨ ਸ. ਪਰਗਟ ਸਿੰਘ ਗਰੇਵਾਲ ਦਾ ਹਰਨੇਕ ਸਿੰਘ ਮਾਸੀ ਦਾ ਪੁੱਤਰ ਹੈ। ਦੋਵੇਂ ਨਾਨਕੀਂ ਪਲੇ ਹਨ ਘੜੂੰਏ 'ਚ ਹੀ। ਮਿੱਟੀ ਘੱਟੇ ਨਾਲ ਖੇਡਦੇ ਖੇਡਦੇ ਜ਼ਿੰਦਗੀ 'ਚੋਂ ਸੂਹਜ ਲੱਭਣ ਤੇ ਉਸਾਰਨ ਦਾ ਪਿਛਲੇ ਪੰਜ ਦਹਾਕਿਆਂ ਤੋਂ ਕਾਰ ਵਿਹਾਰ ਕਰਦੇ ਹਨ। ਹਰਨੇਕ ਸਿੰਘ ਸਿਆਸਤ ਦੇ ਜੰਗਲ 'ਚ ਬਨਵਾਸੀ ਹੋ ਗਿਆ। ਦਿੱਲੀ ਵਰਗੇ ਪਥਰੀਲੇ ਮਾਹੌਲ ਵਿਚ ਦੇਸ਼ ਦੇ ਗ੍ਰਹਿ ਮੰਤਰੀ ਸ. ਬੂਟਾ ਸਿੰਘ ਦਾ ਨਿੱਜੀ ਸਕੱਤਰ ਬਣ ਕੇ ਵੀ ਕਲਾ ਪ੍ਰਸਤ ਹੀ ਰਿਹਾ। ਸੱਤਾ ਦੇ ਗਲਿਆਰਿਆਂ 'ਚੋਂ ਅਸੈਂਬਲੀ ਟਿਕਟ ਲੈ ਕੇ ਖਰੜ ਹਲਕੇ ਤੋਂ ੧੯੯੨ 'ਚ ਵਿਧਾਇਕ ਬਣ ਕੇ ਪੰਜਾਬ ਦਾ ਮਾਲ ਮੰਤਰੀ ਵੀ ਬਣ ਗਿਆ ਪਰ ਹਰਨੇਕ, ਹਰਨੇਕ ਹੀ ਰਿਹਾ। ਉਦੋਂ ਉਹ ਜਿਥੋਂ ਦੀ ਲੰਘਦਾ ਜ਼ਿਲ੍ਹਿਆਂ ਵਾਲੇ ਅਧਿਕਾਰੀ ਟਾਹਲੀਆਂ ਸਫ਼ੈਦਿਆਂ ਥੱਲੇ ਵਰਦੀਧਾਰੀ ਡਰਨੇ ਗੱਡ ਦਿੰਦੇ ਪਰ ਉਹਨੂੰ ਇਹ ਨਾਟਕ ਚੇਟਕ ਚੰਗੇ ਨਾ ਲੱਗਦੇ।



ਇਕ ਦਿਨ ਪਰਗਟ ਸਿੰਘ ਨੇ ਇੱਛਾ ਪ੍ਰਗਟਾਈ ਕਿ ਹਰਨੇਕ ਸਿੰਘ ਪਾਕਿਸਤਾਨ ਜਾਣਾ ਚਾਹੁੰਦੈ, ਕੋਈ ਪ੍ਰਬੰਧ ਕਰੀਏ। ਮੇਰੇ ਲਈ ਪਾਕਿਸਤਾਨ ਵੱਲ ਖੁੱਲ੍ਹਦੀ ਖਿੜਕੀ ਕੇਵਲ ਗੀਤਿੰਦਰ ਸਿੰਘ ਭਿੰਡਰ ਹੀ ਹੈ ਜੋ ਦੇਸ਼ ਦੀ ਵੰਡ ਤੋਂ ਛੇ ਦਹਾਕੇ ਬਾਅਦ ਵੀ ਅਜੇ ਪਾਕਿਸਤਾਨ ਦੀਆਂ ਜੂਹਾਂ ਵਿਚ ਹੀ ਰੂਹ ਲਈ ਫਿਰਦਾ ਹੈ। ਉਹ ਵੀ ਹਰਨੇਕ ਵਾਂਗ ਓਧਰ ਨਹੀਂ ਜੰਮਿਆ। ਓਧਰੋਂ ਆਏ ਆਪਣੇ ਵਡਿੱਕਿਆਂ ਤੇ ਪਿਤਾ ਜੀ ਸ. ਪ੍ਰੀਤਮ ਸਿੰਘ ਭਿੰਡਰ ਪਾਸੋਂ ਗੱਲਾਂ ਸੁਣ ਸੁਣ ਕੇ ਗੀਤਿੰਦਰ ਦੇ ਜੀਵਨ ਵਿਹਾਰ 'ਚੋਂ ਅੱਜ ਵੀ ਗੁਜਰਾਂਵਾਲੇ ਜ਼ਿਲ੍ਹੇ ਦੇ ਪਿੰਡ ਅੜਬੰਗ ਦੀ ਥਾਹ ਪਾ ਸਕਦੇ ਹੋ। ਪਹਿਰਾਵਾ ਵੀ ਓਹੀ, ਖਾਣ ਪੀਣ ਤੇ ਸ਼ੌਕ ਸਲੀਕੇ ਵੱਲੋਂ ਵੀ ਓਹੀ। ਹਰਨੇਕ ਦੀ ਇੱਛਾ ਮੈਂ ਜਦੋਂ ਗੀਤਿੰਦਰ ਸਿੰਘ ਨੂੰ ਦੱਸੀ ਤਾਂ ਪੰਦਰੀਂ ਦਿਨੀਂ ਸ਼ੇਖ਼ੂਪੁਰੇ ਤੋਂ ਇਕ ਵਿਆਹ 'ਚ ਸ਼ਾਮਲ ਹੋਣ ਲਈ ਹਰਨੇਕ ਸਿੰਘ ਦੇ ਪਰਿਵਾਰ ਨੂੰ ਸ਼ਾਮਲ ਹੋਣ ਦਾ ਸੱਦਾ ਪੱਤਰ ਮਿਲ ਗਿਆ। ਅਰਸ਼ਦ ਵਿਰਕ ਸ਼ੇਖ਼ੂਪੁਰੇ ਦਾ ਦਰਿਆ ਦਿਲ ਵਕੀਲ ਹੈ, ਧਰਮ ਨਿਰਪੱਖ ਸੋਚ ਵਾਲਾ, ਸਰੀਰੋਂ ਕਮਜ਼ੋਰਾ ਪਰ ਚਿੱਤੋਂ ਲੋਹੇ ਦੀ ਲੱਠ। ਇਸ ਫੇਰੀ ਵੇਲੇ ਹਰਨੇਕ ਸਿੰਘ ਦਾ ਮੋਹ ਉਸ ਧਰਤੀ ਨਾਲ ਏਨਾ ਪੱਕਾ ਪਕੇਰਾ ਪੈ ਗਿਆ ਹੁਣ ਉਹ ਉੱਠਦੇ ਬਹਿੰਦੇ, ਸੌਂਦੇ ਜਾਗਦੇ, ਤੁਰਦੇ-ਫਿਰਦੇ ਸਵਾਸ ਸਵਾਸ ਕਦੇ ਦੁੱਲੇ ਭੱਟੀ ਨਾਲ ਭਰਿਆ ਪਿਆ ਹੈ। ਕਦੇ ਮਿਰਜ਼ੇ ਦੀ ਬੱਕੀ ਦੀਆਂ ਪੈੜਾਂ ਦੇ ਨਿਸ਼ਾਨ ਲੱਭਦਾ ਓਧਰਲੀ ਧਰਤੀ ਤੇ ਚਲਾ ਜਾਂਦਾ ਹੈ। ਕਦੇ ਸ਼ੌਕਤ ਅਲੀ ਨਾਲ ਬਗਲਗੀਰ ਹੁੰਦਾ ਹੈ ਕਦੇ ਪਰਵੇਜ਼ ਮਹਿਦੀ ਦੇ ਰੰਗ ਵਿਚ ਰੰਗਿਆ ਜਾਂਦੈ। ਕਦੇ ਇਕਬਾਲ ਬਾਹੂ ਦੀ ਹੂਕ ਵਾਲੀ ਗਾਇਕੀ ਦਾ ਕਾਇਲ ਹੋ ਜਾਂਦੈ ਤੇ ਕਦੇ ਇਨਾਇਤ ਹੁਸੈਨ ਭੱਟੀ ਨਾਲ ਦਿਨ ਤੇ ਰਾਤਾਂ ਗੁਜ਼ਾਰਦਾ ਹੈ। ਕਦੇ ਅੰਤਰਰਾਸ਼ਟਰੀ ਲੋਕ ਸੰਗੀਤ ਮੇਲੇ ਵਿਚ ਆਪਣਾ ਆਪ ਝੋਕ ਦਿੰਦਾ ਹੈ, ਕਦੇ ਕਾਫ਼ਲਾ ਲੈ ਕੇ ਓਧਰ ਤੁਰ ਪੈਂਦੈ। ਉਸਨੂੰ ਲਾਹੌਰ ਵੀ ਉਡੀਕਦਾ

ਹੈ, ਕਦੇ ਸ਼ੇਖੂਪੁਰਾ ਕਦੇ ਇਸਲਾਮਾਬਾਦ! ਸ਼ੱਕ ਦੀ ਸੂਈ ਦੇ ਨੱਕੇ ਵਿਚੋਂ ਕਈ ਵਾਰ ਲੰਘਿਐ ਪਰ ਹਰ ਵਾਰ ਢਾਕੇ ਦੀ ਮਲਮਲ ਵਾਂਗ ਸਾਲਮ ਸਬੂਤਾ ਆਰ ਪਾਰ ਹੋ ਜਾਂਦੈ।

ਜੇ ਮੈਂ ਇਹ ਗੱਲਾਂ ਨਾ ਦੱਸਦਾ ਤਾਂ ਤੁਹਾਨੂੰ ਉਸਦੀ ਇਸ ਕਿਤਾਬ "ਉੱਠ ਗਏ ਗਵਾਂਢੋਂ ਯਾਰ" ਦੇ ਬੋਲ ਸਮਝ ਨਹੀਂ ਸਨ ਆਉਣੇ। ਹਰ ਲਿਖਤ ਦਾ ਮਗਰਲਾ ਪ੍ਰਸੰਗ ਅਤੇ ਸੰਦ੍ਰਿਸ਼ ਸਮਝਣਾ ਜ਼ਰੂਰੀ ਹੁੰਦਾ ਹੈ।

ਹਰਨੇਕ ਸਿੰਘ ਘੜੂੰਆਂ ਦੀ ਇਹ ਲਿਖਤ ਸਿਰਫ ਹੇਰਵੇ ਦਾ ਦਸਤਾਵੇਜ਼ ਨਹੀਂ, ਰੱਤ ਨਾਲ ਲਿਖੀ ਇਬਾਰਤ ਦੇ ਰੌਸ਼ਨ ਵਰਕੇ ਹਨ। ਉਸ ਨੇ ਖਰਲਾਂ ਤੇ ਪੁੱਤਰ ਸਾਹਿਬਾਂ ਵਾਲੇ ਮਿਰਜ਼ੇ ਦੇ ਖ਼ਾਨਦਾਨ 'ਚੋਂ ਯੂਸਫ਼ ਸ਼ਾਹੀ ਡਾਕੂ ਤੀਕ ਸਫ਼ਰ ਕੀਤਾ ਹੈ। ਸਫ਼ਰ ਸਫ਼ਰ ਦੌਰਾਨ ਉਸਨੇ ਨਾਰੋਵਾਲ ਸਿਆਲਕੋਟ ਦੀ ਧਰਤੀ ਨੂੰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਦੇ ਬਹਾਨੇ ਦਰਸ਼ਨ ਕਰਵਾਏ ਨੇ। ਬਾਜਵਿਆਂ ਦੀ ਬਜਵੈਤ ਵਾਲੀ ਧਰਤੀ ਦਾ ਹੁਸਨ, ਸ਼ਕਤੀ ਅਤੇ ਤਾਂਘ ਨੂੰ ਬੜੇ ਸਲੀਕੇ ਨਾਲ ਚਿਤਰਿਆ ਹੈ। ਪਾਕਿਸਤਾਨ ਦੇ ਪ੍ਰਧਾਨ ਮੰਤਰੀ ਨਵਾਜ਼ ਸ਼ਰੀਫ਼ ਦੀ ਮਹਿਮਾਨ ਨਿਵਾਜ਼ੀ ਮਾਣਦਿਆਂ ਸ. ਜਗਦੇਵ ਸਿੰਘ ਜੱਸੋਵਾਲ ਅਤੇ ਬਾਕੀ ਸਾਥੀਆਂ ਦੀ ਸੰਗਤ 'ਚ ਮਾਣੇ ਪਲਾਂ ਦਾ ਜ਼ਿਕਰ ਖ਼ੈਰ ਵੀ ਜੀਵੰਤ ਅੰਦਾਜ਼ 'ਚ ਪੇਸ਼ ਕੀਤਾ ਹੈ। ਬੁੱਲ੍ਹੇ ਸ਼ਾਹ ਦੇ ਮਜ਼ਾਰ ਦੇ ਬਾਹਰ ਬੈਠੇ ਦਰਵੇਸ਼ ਦੀ ਗੱਲ ਛੋਹ ਕੇ ਹਰਨੇਕ ਸਿੰਘ ਨੇ ਆਪਣੀ ਸਿਰਜਣਾਤਮਕ ਪ੍ਰਤਿਭਾ ਦਾ ਵੀ ਲੋਹਾ ਮੰਨਵਾਇਆ ਹੈ। ਵੰਨਗੀ ਵਜੋਂ ਪੂਰੀ ਦੇਗ 'ਚੋਂ ਬਾਸਮਤੀ ਚੌਲਾਂ ਦਾ ਦਾਣਾ ਤੁਸੀਂ ਵੀ ਚਿੱਥੋ—

"ਅਸੀਂ ਮਜ਼ਾਰ ਤੋਂ ਬਾਹਰ ਨਿਕਲੇ। ਹਾਰਮੋਨੀਅਮ ਵਾਲੇ ਭਾਈ ਨੇ ਮੈਨੂੰ ਵੇਖ ਕੇ ਦਰਦ ਭਰੀ ਆਵਾਜ਼ ਵਿਚ ਬੁੱਲੇ ਸ਼ਾਹ ਦਾ ਕਲਾਮ ਫਿਰ ਛੋਹਿਆ-

ਉੱਠ ਗਏ ਗਵਾਂਢੋਂ ਯਾਰ,
ਰੱਬਾ ਹੁਣ ਕੀ ਕਰੀਏ!

ਮੈਨੂੰ ਕਲਾਮ ਦੇ ਨਾਲੋਂ ਜ਼ਿਆਦਾ ਉਸ ਭਾਈ ਦੇ ਕਲੇਜੇ ਵਿਚੋਂ ਉੱਠੀ ਹੂਕ ਜਾਪੀ ਜੋ ਵਿਛੜੇ ਹਿੰਦੂ ਸਿੱਖ ਭਰਾਵਾਂ ਦੇ ਉਦਰੇਵੇਂ ਦਾ ਪ੍ਰਛਾਵਾਂ ਸੀ। ਬਿਰਧ ਬਾਬੇ ਦੀ ਮਹਿੰਦੀ ਨਾਲ ਰੰਗੀ ਭੂਰੀ ਦਾੜ੍ਹੀ ਵਿਚ ਫਸੇ ਦੋ ਹੰਝੂ ਉਸ ਪੱਕੀ ਹੋਈ ਕਾਂਗੜ ਦੇ ਪੱਤਿਆਂ ਤੇ ਪਏ ਤਰੇਲ ਦੇ ਦੋ ਤੁਪਕੇ ਜਾਪੇ ਜਿਸ ਨੂੰ ਮਾਲਕ ਦੀ ਦਾਤਰੀ ਕਿਸੇ ਵੇਲੇ ਵੀ ਢਹਿ ਢੇਰੀ ਕਰ ਸਕਦੀ ਹੈ। ਉਸਨੇ ਮੈਲੀ ਜਹੀ ਪੱਗ ਦੇ ਲੜ ਨਾਲ ਅੱਖਾਂ ਪੂੰਝੀਆਂ ਤੇ ਸੜਾਕਾ ਮਾਰਿਆ। ਪਲ ਭਰ ਲਈ ਮੇਰੀਆਂ ਵੀ ਅੱਖਾਂ ਭਰ ਆਈਆਂ। ਤੁਰਨ ਲੱਗਿਆਂ ਡੀ. ਐੱਸ. ਪੀ ਸੰਧੂ ਨੇ ਘੁੱਟ ਕੇ ਜੱਫੀ ਪਾਈ। "ਵਿੱਛੜੇ ਭਰਾਵਾਂ ਨੂੰ ਮਿਲ ਕੇ ਬੜਾ ਵਧੀਆ ਵਕਤ ਗੁਜ਼ਰਿਆ" ਉਸਨੇ ਮੇਰੇ ਹੱਥ ਵਿਚ ਇਕ ਥੈਲਾ ਫੜਾਇਆ, ਜਿਸ ਵਿਚ ਕਸੂਰ ਦੀ ਮੇਥੀ ਦੇ ਕੁਝ ਪੈਕਟ ਸਨ। ਮੇਰੀ ਕਾਰ ਵਿਚੋਂ ਲਾਹੌਰ ਤੀਕ ਮੇਥੀ ਦੀ ਖ਼ੁਸ਼ਬੂ ਆਉਂਦੀ ਰਹੀ। ਅੱਜ ਵੀ ਜਦੋਂ ਮੈਨੂੰ ਬਾਬਾ ਬੁੱਲ੍ਹੇ ਸ਼ਾਹ ਦੀ ਮਜ਼ਾਰ ਦੀ ਫੇਰੀ ਯਾਦ ਆਉਂਦੀ ਹੈ ਤਾਂ ਆਪਣੇ ਸਾਹਾਂ ਵਿਚੋਂ ਕਸੂਰ ਦੀ ਮੇਥੀ ਦੀ ਖ਼ੁਸ਼ਬੋ ਆਉਂਦੀ ਮਹਿਸੂਸ ਹੁੰਦੀ ਹੈ।"

ਹਰਨੇਕ ਸਿੰਘ ਜਦੋਂ ਪਹਿਲੀ ਵਾਰ ਪਾਕਿਸਤਾਨੋਂ ਪਰਤਿਆ ਤਾਂ ਆਉਂਦਿਆਂ ਨੂੰ ਉਹ ਸਰਕਾਰ ਟੁੱਟ ਚੁੱਕੀ ਸੀ ਜਿਸ 'ਚ ਉਹ ਮੰਤਰੀ ਸੀ। ਏਥੋਂ ਸੱਜਣ ਪਿਆਰਿਆਂ ਨੇ ਟੈਲੀਫ਼ੋਨ ਤੇ ਹਰਨੇਕ ਨੂੰ ਬਥੇਰਾ ਕਿਹਾ ਕਿ ਦੌਰਾ ਵਿਚੇ ਛੱਡ ਕੇ ਪਰਤ ਆ, ਏਥੇ ਨਵੀਂ ਸਰਕਾਰ ਬਣਨ ਦਾ ਜੋੜ ਤੋੜ ਹੋ ਰਿਹੈ, ਜੇ ਹਾਜ਼ਰ ਹੋਵੇਂਗਾ ਤਾਂ ਵਜ਼ੀਰੀ ਫਿਰ ਮਿਲ ਸਕਦੀ ਹੈ। ਜਾਗਦਿਆਂ ਦੀਆਂ ਕੱਟੀਆਂ ਤੇ ਸੁੱਤਿਆਂ ਦੇ ਕੱਟੇ। ਪਰ ਹਰਨੇਕ ਨੇ ਸਭਨਾਂ ਨੂੰ ਇਕੋ ਗੱਲ ਕਹੀ, ਮੇਰਾ ਵਿਆਹ ਦਾ ਸਵਾਦ ਖ਼ਰਾਬ ਨਾ ਕਰੋ! ਉਸਨੇ ਉਰਦੂ ਸ਼ਾਇਰ ਦਾ ਸ਼ਿਅਰ ਸੁਣਾਇਆ :

ਤੇਰੀ ਸ਼ਹਿਨਸ਼ਾਹੀ ਸੇ ਹਮੇਂ ਕਿਆ ਮਤਲਬ,
ਯਹ ਫ਼ਕੀਰੀ ਭੀ ਕੋਈ ਕਮ ਨਹੀਂ ਹੈ।

ਨਵੀਂ ਵਜ਼ਾਰਤ 'ਚ ਹਰਨੇਕ ਸਿੰਘ ਸ਼ਾਮਲ ਨਹੀਂ ਸੀ ਪਰ ਅੱਜ ਵੇਖੋ! ਉਸ ਵੇਲੇ ਦੇ ਵਜ਼ੀਰਾਂ ਨੂੰ ਅੱਜ ਕੌਣ ਜਾਣਦੈ! ਹਰਨੇਕ ਜੇ ਉਹ ਪਲ ਗੁਆ ਲੈਂਦਾ ਤਾਂ ਉਸਨੇ ਸ਼ਬਦ ਸਾਧਨਾ ਦੇ ਮਾਰਗ ਤੇ ਤੁਰ ਕੇ ਇਸ ਪੁਸਤਕ ਦੀ ਸਿਰਜਣਾ ਨਹੀਂ ਸੀ ਕਰ ਸਕਣੀ। ਸੱਤਾ ਦੇ ਗਲਿਆਰਿਆਂ ਵਿਚ ਭਾਵੇਂ ਇਸ ਹਰਕਤ ਨੂੰ 'ਪਾਗਲਪਣ' ਗਿਣਿਆ ਗਿਆ ਪਰ ਉਸ ਦੀ ਹਸਤੀ ਵਿਚ ਇਹ ਕਦਮ ਕੁਰਬਾਨੀ ਦੇ ਚਿੰਨ੍ਹ ਵਜੋਂ ਪੱਕਾ ਜੁੜ ਗਿਆ।

ਹਰਨੇਕ ਸਿੰਘ ਲਈ ਮੁਹੱਬਤ ਜ਼ਰੂਰਤ ਵਾਂਗ ਹੈ। ਉਸਨੂੰ ਪਾਕਿਸਤਾਨ ਦੀ ਧਰਤੀ ਤੋਂ ਮਿਲਿਆ ਪਿਆਰ ਤੇ ਸਨੇਹ ਆਕਸੀਜਨ ਵਾਂਗ ਹੈ। ਸਰਹੱਦੀ ਤਲਖ਼ੀ ਉਸਦੇ ਸਾਹ ਸੂਤ ਲੈਂਦੀ ਹੈ। ਅਜਿਹੇ ਪਲਾਂ 'ਚ ਉਹਦਾ ਚਿਹਰਾ ਵੇਖਣ ਵਾਲਾ ਹੁੰਦਾ ਹੈ। ਘਬਰਾਇਆ ਘਬਰਾਇਆ! ਜਿਵੇਂ ਪੱਥਰ ਦੇ ਮਘਦੇ ਸੁਰਖ਼ ਕੋਲੇ ਤੇ ਅਚਾਨਕ ਪੈਰ ਟਿਕ ਜਾਵੇ। ਉਹ ਤੜਫ ਜਾਂਦਾ ਹੈ।

ਆਪਣੇ ਪਾਕਿਸਤਾਨੀ ਪੰਜਾਬ 'ਚ ਸਫ਼ਰ ਦੌਰਾਨ ਆਪਣੇ ਅਦਬੀ ਵਡੇਰਿਆਂ ਨੂੰ ਸਲਾਮ ਕਰਨਾ ਕਦੇ ਨਹੀਂ ਵਿਸਾਰਦਾ! ਇਸੇ ਕਰਕੇ ਹੀ ਉਹਦੀ ਲਿਖਤ ਹਨੇਰੇ 'ਚ ਜਗਦੇ ਚਿਰਾਗ ਵਾਂਗ ਹੈ। ਉਹ ਇਹ ਗੱਲ ਭਲੀ ਭਾਂਤ ਜਾਣਦਾ ਹੈ ਕਿ ਪੈਸੇ ਦੀ ਹੋੜ ਰਿਸ਼ਤਿਆਂ ਨੂੰ ਫਿੱਕੇ ਪਾਉਂਦੀ ਹੈ। ਮਤਲਬਪ੍ਰਸਤੀ ਮੂੰਹ ਰਾਖਵੇਂ ਰਿਸ਼ਤਿਆਂ ਦੀ ਖੇਤੀ ਕਰਦੀ ਹੈ। ਉਹ ਸਾਉਣ ਮਹੀਨੇ ਦੀ ਫੁਹਾਰ ਵਰਗੇ ਪੋਹ ਮਾਘ ਦੀਆਂ ਦੁਪਹਿਰਾਂ ਜਹੇ ਕੋਸੇ, ਗੁਲਾਬ ਦੀਆਂ ਪੱਤੀਆਂ ਜਹੇ ਖੁਸ਼ਬੂਦਾਰ, ਅਲਸੀ ਦੇ ਫੁੱਲਾਂ ਜਹੇ ਖੂਬਸੂਰਤ ਤੇ ਲਾਜਵੰਤੀ ਜਹੇ ਕੋਮਲ ਰਿਸ਼ਤਿਆਂ ਦਾ ਤਲਬਗਾਰ ਹੈ। ਉਸ ਧਰਤੀ ਤੇ ਅਜਿਹੇ ਰਿਸ਼ਤੇ ਮਾਨਣ ਦੀ ਤਾਂਘ ਹੀ ਉਸਨੂੰ ਬਾਰ ਬਾਰ ਸਰਹੱਦੋਂ ਪਾਰ ਲੈ ਜਾਂਦੀ ਹੈ। ਕਦੇ ਸਰੀਰਕ ਰੂਪ ਵਿਚ, ਕਦੇਂ ਸੁਪਨਿਆਂ ਵਿਚ। ਉਸਦੇ ਆਦਰ ਮਾਣ 'ਚ ਜੁੜਦੀਆਂ ਮਹਿਫ਼ਲਾਂ ਦਾ ਸਜੀਵ ਚਿੱਤਰ ਪੜ੍ਹ ਕੇ ਹੀ ਤਨ ਨੂੰ ਖੰਭ ਜੁੜਵਾਉਣ ਨੂੰ ਜੀਅ ਕਰਦਾ ਹੈ! ਪਛਤਾਵਾ ਹੁੰਦਾ ਹੈ ਕਿ ਓਥੇ ਮੈਂ ਕਿਉਂ ਨਹੀਂ ਸੀ! ਪੱਪੂ ਸ਼ਾਹ ਦੇ ਮਹਿਬੂਬ ਘੋੜੇ ਦਾ ਨਾਚ ਦੱਸਦਿਆਂ ਉਹ ਖ਼ੁਦ ਵਜਦ ਵਿਚ ਆ ਜਾਂਦਾ ਹੈ। ਸ਼ਹਿਨਾਈ ਦੀ ਹੂਕ ਤੇ ਢੋਲ ਦੀ ਕੜਕੁੱਟ ਵਿਚੋਂ ਵੀ ਬਾਰੀਕ ਪਲ ਮਾਨਣਯੋਗ ਲੱਭ ਲੈਂਦਾ ਹੈ।

ਦੁੱਲੇ ਤੇ ਬੁੱਲ੍ਹੇ ਦੀ ਧਰਤੀ ਦੇ ਕਣ ਕਣ ਤੋਂ ਵਾਕਿਫ਼ ਹਰਨੇਕ ਸਿੰਘ ਘੜੂੰਆਂ ਦੀ ਇਹ ਲਿਖਤ ਰੂਹ ਤੋਂ ਰੂਹ ਤੀਕ ਦਾ ਸਫ਼ਰਨਾਮਾ ਹੈ। ਹੰਝੂਆਂ ਨਾਲ ਪਾਈਆਂ ਪੈੜਾਂ ਹਨ ਜੋ ਸਫ਼ਿਆਂ ਤੇ ਅੱਖਰਾਂ ਦੇ ਰੂਪ 'ਚ ਫਸ ਕੇ ਦਸਤਾਵੇਜ਼ ਬਣ ਗਈਆਂ ਹਨ। ਇਹ ਰੱਤ ਦੇ ਟੇਪੇ ਨਹੀਂ, ਜ਼ਖ਼ਮੀ ਪੰਜਾਬੀਅਤ ਦੀਆਂ ਅੱਡੀਆਂ ਹੇਠੋਂ ਸਿੰਮਦੇ ਲਹੂ ਦੀਆਂ ਧਰਤੀ ਤੇ ਵਾਹੀਆਂ ਮਹਿੰਦੀ ਰੰਗੀਆਂ ਬੂਟੀਆਂ ਹਨ।

ਹਰਨੇਕ ਸਿੰਘ ਦਾ ਇਹ ਸਫ਼ਰਨਾਮਾ ਨਹੀਂ, ਸਫ਼ਰ ਦੌਰਾਨ ਰੂਹ ਤੇ ਪਈਆਂ ਪੈੜਾਂ ਦੇ ਗੂੜ੍ਹੇ ਅਕਸ ਹਨ ਜੋ ਦਿਲ ਤੇ ਦਿਮਾਗ ਵਿਚ ਧੂੜੇ ਖੁਣੇ ਗਏ ਹਨ। ਮਿਟਾਇਆ ਵੀ ਨਾ ਮਿਟਣ ਵਾਲੇ। ਮਹਿਮਾਨ ਨਿਵਾਜ਼ੀ ਬਾਰੇ ਉਸਦੀ ਇਹ ਮੁੱਲਵਾਨ ਟਿੱਪਣੀ ਹਜ਼ਾਰਾਂ ਕਿਤਾਬਾਂ ਤੋਂ ਵੀ ਵਡੇਰੀ ਹੈ।

"ਮਹਿਮਾਨ ਨਿਵਾਜ਼ੀ ਵਿਚ ਪਠਾਣ ਪੰਜਾਬੀਆਂ ਤੋਂ ਵੀ ਅੱਗੇ ਹਨ। ਜੇ ਕਿਸੇ ਪਠਾਣ ਦੇ ਘਰ ਜਾ ਕੇ ਕਿਸੇ ਦੂਸਰੇ ਪਠਾਣ ਦਾ ਘਰ ਪੁੱਛੋ ਤਾਂ ਪਹਿਲਾਂ ਬਿਠਾ ਕੇ ਚਾਹ ਪਾਣੀ ਪਿਆਏਗਾ, ਖੁਆਏਗਾ, ਪਿਲਾਏਗਾ, ਫਿਰ ਤੁਹਾਡੇ ਨਾਲ ਕਿਸੇ ਦੂਸਰੇ ਬੰਦੇ ਨੂੰ ਭੇਜਣ ਲੱਗਿਆਂ ਕਹੇਗਾ, ਮੇਰੀ ਤਾਂ ਉਸ ਵਿਅਕਤੀ ਨਾਲ ਦੁਸ਼ਮਣੀ ਹੈ। ਇਹ ਤੁਹਾਨੂੰ ਉਸ ਦੇ ਘਰ ਛੱਡ ਕੇ ਆਏਗਾ।

ਰੇਸ਼ਮਾਂ, ਪਰਵੇਜ਼ ਮਹਿੰਦੀ, ਸ਼ੌਕਤ ਅਲੀ, ਅਕਰਮ ਰਾਹੀ, ਇਨਾਇਤ ਹੁਸੈਨ ਭੱਟੀ ਅਤੇ ਅਨੇਕਾਂ ਹੋਰ ਸਿਰਕੱਢ ਕਲਾਕਾਰਾਂ ਨਾਲ ਗੁਜ਼ਾਰੇ ਪਲਾਂ ਨੂੰ ਉਹ ਉਨ੍ਹਾਂ ਦੀ ਕਲਾ ਰੋਸ਼ਨੀ ਰਾਹੀਂ ਪੇਸ਼ ਕਰਦਾ ਹੈ। ਪਰਵੇਜ਼ ਮਹਿੰਦੀ ਨਾਲ ਗੁਜ਼ਾਰੇ ਨੇੜਲੇ ਪਲ ਇਨ੍ਹਾਂ ਵਿਚੋਂ ਸਭ ਤੋਂ ਸੰਘਣੇ ਹਨ। ਰੇਸ਼ਮਾਂ ਦੀ ਕੁਰਬਾਨੀ ਭਾਵਨਾ ਅਤੇ ਮਿੱਟੀ ਦਾ ਮੋਹ ਉਸਦਾ ਕੱਦ ਉੱਚਾ ਕਰਦੀ ਹੈ।

ਵਾਰਿਸ ਸ਼ਾਹ ਦੀ ਜੰਮਣ ਭੂਮੀ ਜੰਡਿਆਲਾ ਸ਼ੇਰ ਖਾਂ (ਸ਼ੇਖੂਪੁਰਾ) ਦਾ ਸਜੀਵ ਮਾਹੌਲ ਸਾਨੂੰ ਓਥੇ ਲੈ ਜਾਂਦਾ ਹੈ। ਇਹ ਲੇਖ ਪੜ੍ਹਦਿਆਂ ਮੈਂ ਵੀ ਜੰਡਿਆਲਾ ਸ਼ੇਰ ਖਾਂ ਪਹੁੰਚ ਗਿਆ। ਸਾਲ ੨੦੦੩ ਦੇ ਅਪ੍ਰੈਲ ਮਹੀਨੇ ਡਾ. ਜਗਤਾਰ ਦੇ ਅੰਗ ਸੰਗ ਉਸ ਮਿੱਟੀ ਨੂੰ ਸਲਾਮ ਕਰਨ ਮੈਂ ਵੀ ਗਿਆ ਸਾਂ। ਸੱਚ ਜਾਣਿਉਂ ਇਹ ਲੇਖ ਪੜ੍ਹਦਿਆਂ ਮੈਨੂੰ ਇਹੀ ਲੱਗਦਾ ਰਿਹਾ ਇਹ ਗੱਲਾਂ ਮੈਂ ਕਿਉਂ ਨਹੀਂ ਲਿਖੀਆਂ? ਕਿਸੇ ਵੀ ਲਿਖਤ ਦੀ ਇਸ ਤੋਂ ਵੱਡੀ ਹੋਰ ਕੋਈ ਪ੍ਰਾਪਤੀ ਨਹੀਂ ਹੁੰਦੀ। ਇਸੇ ਸਫ਼ਰ ਦੌਰਾਨ ਉਸਨੂੰ ਮਿਲੇ ਸ਼ਾਇਰਾਂ ਨਾਸਰ ਅੱਬਾਸ, ਬਾਬਾ ਨਜ਼ਮੀ ਤੇ ਜ਼ਹੂਰ ਹੁਸੈਨ ਜ਼ਹੂਰ ਦਾ ਕਲਾਮ ਵੀ ਉਸਨੇ ਨਮੂਨੇ ਵਜੋਂ ਪੇਸ਼ ਕੀਤਾ ਹੈ। ਸ. ਜ਼ਹੂਰ ਹੁਸੈਨ ਜ਼ਹੂਰ ਨੇ ੧੯੯੭ 'ਚ ਮੈਨੂੰ ਵੀ ਨਨਕਾਣਾ ਸਾਹਿਬ ਵਿਖੇ ਨਵੰਬਰ ਮਹੀਨੇ ਇਹੀ ਬੋਲ ਸੁਣਾ ਕੇ ਜੀ ਆਇਆਂ ਨੂੰ ਕਿਹਾ ਸੀ :

ਇਕੋ ਧਰਤੀ, ਇਕੋ ਮਿੱਟੀ
ਮੈਂ ਤੈਨੂੰ ਤੂੰ ਮੈਨੂੰ ਪਿਆਰਾ।
ਤੂੰ ਮੇਰੇ ਪੰਜਾਬ ਦਾ ਪੁੱਤਰ,
ਜੀ ਆਇਆ ਨੂੰ ਜੀ ਸਰਦਾਰਾ।

ਆਪਣੇ ਆਪਣੇ ਦਿਲ ਦਾ ਸੌਦਾ,
ਕੋਈ ਨਾਨਕ ਦਾ ਪੱਲਾ ਫੜਦਾ।
ਕੋਈ ਸੱਜਣਾਂ ਕਰਨ ਸਲਾਮਾਂ,
ਗੰਜ ਸ਼ੱਕਰ ਦੀਆਂ ਢੱਗੀਆਂ ਚੜ੍ਹਦਾ।
ਇਕੋ ਈ ਲਾਟ ਸ਼ਮ੍ਹਾਂ ਦੀ ਹੁੰਦੀ,
ਵੱਖੋ ਵੱਖ ਪਰਵਾਨਾ ਸੜਦਾ।
ਤੂੰ ਵੀ ਸੋਚਾਂ ਦੇ ਨਾਲ ਲੜਦਾ,
ਮੈਂ ਵੀ ਸੋਚਾਂ ਦੇ ਨਾਲ ਲੜਦਾ।
ਤੂੰ ਹਰਫ਼ਾਂ ਦੀਆਂ ਜਿਣਸਾਂ ਲੱਦੇਂ,
ਮੈਂ ਹਰਫ਼ਾਂ ਨੂੰ ਉੱਖਲੀ ਛੜਦਾ।
ਤੂੰ ਅੱਖਰਾਂ ਨੂੰ ਇਸ਼ਕ ਬਣਾਵੇ,

ਮੈਂ ਅੱਖਰਾਂ ਵਿਚ ਮੋਤੀ ਜੜਦਾ।
ਸਾਡਾ ਨੂਰ ਜ਼ਹੂਰ ਏ ਸਾਂਝਾ,
ਤੂੰ ਸੋਨਾ ਤੇ ਮੈਂ ਸੁਨਿਆਰਾ।
ਇਕੋ ਧਰਤੀ ਇਕੋ ਮਿੱਟੀ ............।

ਜ਼ਹੂਰ ਹੁਸੈਨ ਜ਼ਹੂਰ ਦੀ ਇਸ ਨਜ਼ਮ ਵੇਲੇ ਮੈਨੂੰ ਇਹ ਟੁਕੜੀ ਆਰ ਪਾਰ ਚੀਰ ਗਈ। ਹੀਰ ਤੇ ਰਾਂਝੇ ਦੇ ਬਹਾਨੇ ਉਸਨੇ ਸਾਡੀ ਹੋਣੀ ਦੇ ਹਾਲ ਕੁਝ ਇੰਝ ਪੜ੍ਹੇ :

ਜਾਹ ਵੇ ਜੱਟਾ ਹੀਰ ਵਿਆਹ ਲੈ,
ਮਿਹਣੇ ਦੇ ਕੱਢਿਆ ਭਰਜਾਈਆਂ।
ਲੁੱਡਣ ਬੇੜੀ ਪਲੰਘ ਨਵਾਰੀ,
ਵਿਛੀਆਂ ਸੇਜਾਂ ਪਰੀਆਂ ਆਈਆਂ।
ਅੱਖੀਆਂ ਲੜੀਆਂ, ਮੱਝੀਆਂ ਚਰੀਆਂ,
ਝੰਗ ਸਿਆਲੀਂ ਪੈਣ ਦੁਹਾਈਆਂ।
ਵੇਲੇ ਦੋਨ੍ਹਾਂ ਪਕੜ ਦਿਲਾਂ ਨੂੰ,
ਸੂਲਾਂ ਪਾਰ ਦੁਸਾਰ ਲੰਘਾਈਆਂ।
ਵੰਝਲੀ ਕੂਕੇ, ਚੀਕਾਂ ਈ ਚੀਕਾਂ,
ਕਿਸਨੇ ਹੀਰਾਂ ਡੋਲੀ ਪਾਈਆਂ।
ਕੰਨ ਪੜਵਾਏ, ਠੂਠਾ ਫੜਿਆ,
ਜੋਗੀ ਬਣੇ ਸਵਾਹਾਂ ਲਾਈਆਂ।
ਕਿੱਥੇ ਆ ਗਏ ਰੰਗਪੁਰ ਖੇੜੇ,
ਕਿੱਥੇ ਰਹਿ ਗਿਆ ਤਖ਼ਤ ਹਜ਼ਾਰਾ।
ਤੂੰ ਮੇਰੇ ਪੰਜਾਬ ਦਾ ਪੁੱਤਰ,
ਜੀ ਆਇਆ ਨੂੰ ਜੀ ਸਰਦਾਰਾ।

ਜ਼ਹੂਰ ਹੁਣ ਅੱਖਾਂ ਮੀਟ ਚੁੱਕਾ ਹੈ। ਬਾਰਾਂ ਵਰ੍ਹੇ ਪਹਿਲਾਂ। ਹਰਨੇਕ ਸਿੰਘ ਨੇ ਆਪਣੀ ਲਿਖਤ 'ਚ ਉਸਨੂੰ ਚੇਤੇ ਕਰਕੇ ਸਾਡੇ ਸਾਹੀਂ ਫਿਰ ਵਸਾ ਦਿੱਤਾ ਹੈ। ਜਿਉਂਦਾ ਜਾਗਦਾ। ਦੋਸਤੋ! ਇਹ ਓਹੀ ਜ਼ਹੂਰ ਹੈ ਜਿਸਨੇ ਕਦੇ ਲਿਖਿਆ ਸੀ,

ਸੋਚਾਂ ਦੀ ਮਈਅਤ ਨੂੰ ਲੈ ਕੇ,
ਹੁਣ ਮੈਂ ਕਿਹੜੇ ਦਰ ਜਾਵਾਂਗਾ।
ਜੇ ਬੋਲਾਂ ਤਾਂ ਮਾਰ ਦੇਣਗੇ,
ਨਾ ਬੋਲਾਂ ਤਾਂ ਮਰ ਜਾਵਾਂਗਾ।

ਪਿਆਰੇ ਵੀਰ ਹਰਨੇਕ ਸਿੰਘ ਦੀ ਹੋਣੀ ਵੀ ਜ਼ਹੂਰ ਹੁਸੈਨ ਜ਼ਹੂਰ ਵਾਲੀ ਹੀ ਹੈ। ਉਹ ਜੇ ਆਪਣੇ ਮਨ ਦੀ ਪੱਤਰੀ ਲਿਖਤ 'ਚ ਨਾ ਫੋਲਦਾ ਤਾਂ ਕਿਸੇ ਗੰਭੀਰ ਬੀਮਾਰੀ ਦਾ ਸ਼ਿਕਾਰ ਹੋ ਜਾਂਦਾ। ਰੂਹ ਦਾ ਪੰਛੀ ਏਨਾ ਭਾਰ ਚੁੱਕਣ ਜੋਗਾ ਨਹੀਂ ਹੁੰਦਾ।

ਪਾਕਿਸਤਾਨ 'ਚ ਵੱਸਦੇ ਪਰਿਵਾਰਾਂ ਦੀਆਂ ਧੀਆਂ ਭੈਣਾਂ ਨਾਲ ਪਰਿਵਾਰਕ ਰਿਸ਼ਤਿਆਂ ਦੀ ਮਹਿਕ 'ਚੋਂ ਵੀ ਉਸ ਸਮਾਜ ਦੇ ਨਕਸ਼ ਉਜਾਗਰ ਹੁੰਦੇ ਹਨ। ਇਹ ਤਨ ਰੱਬ ਸੱਚੇ ਦਾ ਹੁਜਰਾ ਸਾਨੂੰ ਪੰਜ ਸਦੀਆਂ ਪਿੱਛੇ ਲੈ ਜਾਂਦਾ ਹੈ। ਰਾਏ ਬੁਲਾਰ ਦੇ ਖੇਤਾਂ 'ਚੋਂ ਇਤਿਹਾਸ ਦੀਆਂ ਪੈੜਾਂ ਦੇ ਨਿਸ਼ਾਨ ਲੱਭਦਾ ਹਰਨੇਕ ਸਿੰਘ ਖ਼ੁਦ ਕੋਈ ਸੂਫ਼ੀ ਦਰਵੇਸ਼ ਲੱਗਦਾ ਹੈ। ਤੈਮੂਰ ਅਫ਼ਗਾਨ ਦੀ ਗਾਈ ਹੀਰ ਮੈਂ ਵੀ ੧੯੯੭ 'ਚ ਸੁਣੀ ਸੀ, ਹਰਨੇਕ ਸਿੰਘ ਨੇ ਤੈਮੂਰ ਅਫ਼ਗਾਨ ਦੀ ਹੀਰ ਨੂੰ ਸਦੀਵ ਕਾਲੀ ਪ੍ਰਮਾਣੀਕ ਗਵਾਹੀ ਬਣਾ ਦਿੱਤਾ ਹੈ। ਰੇਸ਼ਮਾਂ ਦੇ ਦੂਸਰੇ ਜਨਮ ਦੀ ਕਹਾਣੀ ਦਾ ਵੇਰਵਾ ਬੜਾ ਜੀਵੰਤ ਹੈ। ਮੁਹੱਬਤ ਸੁੱਕੇ ਬਾਗ ਕਿਵੇਂ ਹਰੇ ਕਰਦੀ ਹੈ, ਰੇਸ਼ਮਾਂ ਦਾ ਪਹਿਲ ਪਲੇਠਾ ਸਫ਼ਰ ਤੇ ਹੁਣ ਬੀਮਾਰੀ ਮਗਰੋਂ ਦੂਜਾ ਸਫ਼ਰ ਮੁਹੱਬਤ ਦੇ ਆਸਰੇ ਹੀ ਅੱਗੇ ਵਧ ਰਿਹਾ ਹੈ।

'ਫਿਰ ਉਹੋ ਮਹਿਕ' ਵਾਲਾ ਜੁੰਮਾ ਵੀ, ਉਹਦੀ ਭੈਣ ਸੀਬੋ ਵੀ, ਘੜੂੰਏ ਦੀ ਮਿੱਟੀ ਦੇ ਜਾਏ ਨੇ। ਬਚਪਨ ਦੇ ਇਕੱਠੇ ਗੁਜ਼ਾਰੇ ਪਲ ਮੁੜ ਹਰੇ ਭਰੇ ਹੋਏ ਪ੍ਰਤੀਤ ਹੁੰਦੇ ਹਨ। ਇਸੇ ਭਾਵਨਾ ਕਾਰਨ ਹੀ ਹਰਨੇਕ ਸਿੰਘ ਸਿਆਸੀ ਜਾਮੇ ਵਿਚ ਆਉਣ ਦੇ ਬਾਵਜੂਦ "ਲੱਕੜ" ਹੋਣੋਂ ਬੱਚ ਸਕਿਆ ਹੈ, ਉਸਦੀ ਅੱਖ 'ਚ ਅੱਥਰੂ ਅਜੇ ਸਲਾਮਤ ਹੈ। ਦਰਦ ਵੇਖ ਕੇ ਦਿਲ ਪਸੀਜਦਾ ਹੈ। ਬੰਦਾ ਉਸ ਲਈ ਸਿਰਫ਼ ਵੋਟ ਨਹੀਂ, ਰਿਸ਼ਤਾ ਹੈ। ਇਸ ਨਸਲ ਦੀ ਫਸਲ ਅੱਜ ਕੱਲ੍ਹ ਸੁੱਕ ਤੇ ਮੁੱਕ ਰਹੀ ਹੈ। ਇਸ ਲੇਖ 'ਚੋਂ ਦੋ-ਤਿੰਨ ਫ਼ਿਕਰੇ ਵੇਖੋ! ਆਪੇ ਜਾਣ ਜਾਵੋਗੇ ਕਿ ਮਿੱਟੀ ਦੇ ਰਿਸ਼ਤੇ 'ਚ ਕਿਹੜੀ ਅਲੋਕਾਰ ਤਾਕਤ ਹੈ—

"ਇਹ ਬਾਈ ਮੇਰਾ ਕੁੜਮ ਹੈ, ਇਧਰ ਆ ਕੇ ਵੀ ਘੜੂੰਏਂ ਆਲਿਆਂ 'ਚ ਰਿਸ਼ਤੇਦਾਰੀਆਂ ਰੱਖੀਆਂ ਨੇ। ਸੀਬੋ ਨੇ ਕਹਿ ਕੇ ਪਿੰਡ ਦਾ ਮੋਹ ਜਤਾਇਆ। ਮੈਂ ਜਾਣ ਲਈ ਆਗਿਆ ਮੰਗੀ ਤੇ ਮੁੜ ਕੇ ਫਿਰ ਆਉਣ ਦਾ ਵਾਅਦਾ ਕੀਤਾ। ਘਰ ਦੇ ਸਾਰੇ ਜੀਅ ਮੈਨੂੰ ਕਾਰ ਤੀਕ ਛੱਡਣ ਆਏ। ਤੁਰਨ ਲੱਗਿਆਂ ਹੱਥ ਉੱਚੇ ਕਰਕੇ ਸੀਬੋ ਨੇ ਦੁਆ ਮੰਗੀ, "ਅੱਲਾ! ਮੇਰੇ ਪਿੰਡ ਘੜੂੰਏਂ ਵਿਚ ਸੁੱਖ ਵਰਤਾਈਂ। ਪਿੰਡ ਤੋਂ ਠੰਢੀਆਂ ਹਵਾਵਾਂ ਆਉਣ।" ਫਿਰ ਮੇਰੇ ਗੱਲ ਨੂੰ ਚੁੰਬੜ ਗਈ। ਮੈਨੂੰ ਤੂਤ ਦੀ ਛਿਟੀ ਵਾਂਗ ਦੂਹਰਾ ਕਰ ਲਿਆ। ਮੈਂ ਹੱਥ ਜੋੜ ਕੇ ਵਿਦਾਇਗੀ ਲੈਂਦਾ ਗੱਡੀ ਵੱਲ ਤੁਰ ਪਿਆ। ਮੇਰਾ ਦਿਲ ਭਰਿਆ ਹੋਇਆ ਸੀ। ਸੀਬੋ ਨੂੰ ਸਬਰ ਨਹੀਂ ਆਇਆ। ਮੇਰਾ ਵੀ ਗਲਾ ਭਰ ਆਇਆ। ਕਿੰਨੀ ਦੇਰ ਮੇਰੇ ਗਲ ਲੱਗ ਕੇ ਹਾਉਕੇ ਲੈਂਦੀ ਰਹੀ। ਮੇਰੇ ਕੋਲੋਂ

ਬੋਲਿਆ ਨਹੀਂ ਸੀ ਜਾ ਰਿਹਾ। ਫਿਰ ਹੱਥ ਜੋੜ ਕੇ ਵਿਦਾਇਗੀ ਲਈ। ਕਾਰ ਤੁਰ ਪਈ। ਮੋੜ ਮੁੜਨ ਲੱਗਿਆ ਮੈਂ ਫਿਰ ਬਾਰੀ ਵਿਚੋਂ ਪਿੱਛੇ ਝਕਿਆ। ਸੀਬੋ ਅਜੇ ਵੀ ਚੁੰਨੀ ਨਾਲ ਅੱਖਾਂ ਪੂੰਝ ਰਹੀ ਸੀ। ਸੀਬੋ ਦੇ ਗਲੇ ਲੱਗਣ ਤੇ ਅੱਜ ਵੀ ਉਹ੍ਹੀ ਮਹਿਕ ਆਈ ਜਿਹੜੀ ਕਦੇ ਮੰਗਲੀ ਮਾਈ ਦੇ ਕੱਪੜਿਆਂ ਵਿਚੋਂ ਆਉਂਦੀ ਸੀ। ਜਿਵੇਂ ਤਪਦੀ ਧਰਤੀ ਤੇ ਪਹਿਲੇ ਮੀਂਹ ਦੀਆਂ ਪਹਿਲੀਆਂ ਕਣੀਆਂ ਵਰਸਣ ਵੇਲੇ ਧਰਤੀ 'ਚੋਂ ਮਹਿਕ ਆਉਂਦੀ ਹੈ।"

ਦੁੱਲੇ ਦੀ ਸਾਂਦਲ ਬਾਰ ਦੇ ਬਾਰੀਕ ਵੇਰਵੇ ਹਰਨੇਕ ਸਿੰਘ ਨੇ ਸਮਾਜ ਸ਼ਾਸਤਰੀ ਵਾਂਗ ਸਾਡੇ ਸਾਹਮਣੇ ਤੰਦ ਦਰ ਤੰਦ ਖੋਲ੍ਹੇ ਹਨ। ਦੁੱਲਾ ਭੱਟੀ ਦੀ ਲੋਕ ਦਾਸਤਾਨ ਪੰਜਾਬੀ ਖ਼ੂਨ 'ਚ ਵੀਰਤਾ ਦੇ ਘੁੱਟ ਭਰਦੀ ਹੈ। ਇਨਾਇਤ ਹੁਸੈਨ ਭੱਟੀ ਦੀ ਜ਼ਿੰਦਗੀ ਤੇ ਉਸ ਤੋਂ ਬਾਦ ਵੀ ਕਹਾਣੀ ਹਰਨੇਕ ਸਿੰਘ ਦੇ ਬੋਲਾਂ 'ਚੋਂ ਸੁਣਨੀ, ਪੜ੍ਹਨੀ ਘਿਓ ਦੇ ਘੁੱਟ ਭਰਨ ਵਾਂਗ ਹੈ।

ਨਨਕਾਣਾ ਸਾਹਿਬ ਵਿਖੇ ਨਿਸ਼ਕਾਮ ਸੇਵਾ ਕਰਕੇ ਜੀਵਨ ਯਾਤਰਾ ਸੰਪੂਰਨ ਕਰ ਚੁੱਕੇ ਗਿਆਨੀ ਪ੍ਰਤਾਪ ਸਿੰਘ ਨੂੰ ਬੜੇ ਅਰਥਵਾਨ ਅੰਦਾਜ਼ ਵਿਚ ਹਰਨੇਕ ਨੇ ਚੇਤੇ ਕੀਤਾ ਹੈ। ਗਿਆਨੀ ਜੀ ਦੇ ਬਹਾਨੇ ਨਨਕਾਣਾ ਸਾਹਿਬ 'ਚ ਵੱਸਦੇ ਸਿੱਖ ਪਰਿਵਾਰਾਂ ਤੇ ਵੀ ਰੌਸ਼ਨੀ ਪਾਈ ਹੈ।

ਜੱਗੇ ਜੱਟ ਦੀਆਂ ਪੈੜਾਂ ਨੱਪਦਾ ਸ. ਹਰਨੇਕ ਸਿੰਘ ਲੋਕ ਦਾਸਤਾਨ ਦੇ ਮੁੱਢ ਤੀਕ ਜਾ ਪੁੱਜਾ ਹੈ। ਇਤਿਹਾਸ ਵਿਚ ਮਿਥਿਹਾਸ ਦੀ ਰਲਾਵਟ ਕਿਵੇਂ ਪੈਂਦੀ ਹੈ। ਇਹ ਲੇਖ ਇਸ ਗੱਲ ਦੇ ਪ੍ਰਮਾਣੀਕ ਸਬੂਤ ਦਿੰਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਹੁਰੇ ਪਰਿਵਾਰ ਵਾਲੇ ਨਕੱਈਆਂ ਨਾਲ ਮੱਥਾ ਡਾਹੁਣ ਵਾਲੇ ਜੱਗੇ ਜੱਟ ਦੇ ਬਾਹੂਬਲ ਦਾ ਜ਼ਿਕਰ ਹਰਨੇਕ ਸਿੰਘ ਬੜੇ ਦਿਲਚਸਪ ਅੰਦਾਜ਼ ਨਾਲ ਕਰਦਾ ਹੈ। 'ਰੂਹ ਦਾ ਰਿਸ਼ਤਾ' ਵਿਚ ਉਹ ਸਨਾਉੱਲ੍ਹਾ ਘੁੰਮਣ ਦੀ ਵਾਰਤਾ ਰਾਹੀਂ ਮਿੱਟੀ ਦੀ ਸ਼ਕਤੀ ਦਾ ਬਾਰੀਕ ਵੇਰਵਾ ਪੇਸ਼ ਕਰਦਾ ਹੈ। ਨੀਲੀਬਾਰ ਤੋਂ ਆਏ ਲੁਧਿਆਣਾ ਦੇ ਪ੍ਰਮੁੱਖ ਕਾਰੋਬਾਰੀ ਸ. ਉੱਤਮ ਸਿੰਘ ਨੀਲੀਬਾਰ ਵਾਲਿਆਂ ਦੇ ਚਿਹਰੇ ਤੋਂ ਮੰਡੀ ਬੂਰੇ ਵਾਲਾ ਦੀ ਗੱਲ ਛਿੜਦਿਆਂ ਆਉਣ ਵਾਲੀ ਲਾਲੀ ਮੈਂ ਖ਼ੁਦ ਅਨੇਕਾਂ ਵਾਰ ਵੇਖੀ ਹੈ।

ਬਾਬਾ ਫ਼ਰੀਦ ਦੀ ਧਰਤੀ ਪਾਕ ਪਟਨ ਹੋਵੇ ਜਾਂ ਦੁੱਲੇ ਦੀ ਸਾਂਦਲ ਬਾਰ, ਮਹਾਰਾਜਾ ਰਣਜੀਤ ਦੀ ਮੜ੍ਹੀ ਹੋਵੇ ਜਾਂ ਗੁਜਰਾਂਵਾਲੇ ਵਾਲੀ ਹਵੇਲੀ, ਹਰਨੇਕ ਸਿੰਘ ਹਰ ਥਾਂ ਜ਼ਿਆਰਤ ਕਰਨ ਵਾਲੇ ਯਾਤਰੂ ਵਾਂਗ ਜਾਂਦਾ ਹੈ। ਉਸਨੂੰ ਆਪਣੇ ਸਾਹੀਂ ਸਵਾਸੀਂ ਸਧਾਉਂਦਾ ਹੈ ਤੇ ਮਗਰੋਂ ਪੰਜਾਬੀ ਪਾਠਕਾਂ ਨੂੰ ਪਰੋਸਦਾ ਹੈ। ਇਹ ਵਿਧੀ ਅਸਲੋਂ ਸੱਜਰੀ ਤੇ ਪੰਜਾਬੀ ਵਾਰਤਕ ਲਈ ਮੁੱਲਵਾਨ ਵਾਧਾ ਹੈ।

ਬਹੁਤੇ ਪੰਜਾਬੀ ਲੇਖਕਾਂ ਦੇ ਪਾਕਿਸਤਾਨੀ ਸਫ਼ਰਨਾਮਿਆਂ ਤੋਂ ਕਿਤੇ ਦੀ ਪ੍ਰਭਾਵ ਸਿਰਜਦੀ ਇਸ ਕਿਤਾਬ ਰਾਹੀਂ ਤੁਸੀਂ ਪਾਕਿਸਤਾਨੀ ਪੰਜਾਬ ਦੇ ਪੰਜਾਬੀਆਂ ਦੀ ਸੁੱਚੀ ਸੁਥਰੀ ਰੂਹ ਅਤੇ ਆਪਣੀ ਸਰਬ ਸਾਂਝੀ ਵਿਰਾਸਤ ਦੀਆਂ ਗਲੀਆਂ 'ਚ ਘੁੰਮ ਫਿਰ ਸਕਦੇ ਹੋ।

ਇਹ ਕਿਤਾਬ ਪੰਜਾਬੀ ਸਾਹਿਤ ਵਿਚ ਸਤਿਕਾਰ ਹਾਸਲ ਕਰੇਗੀ, ਇਹ ਮੇਰੀ ਕਾਮਨਾ ਹੀ ਪਰਪੱਕ ਵਿਸ਼ਵਾਸ ਹੈ।

*ਪ੍ਰਧਾਨ*
*ਪੰਜਾਬੀ ਸਭਿਆਚਾਰ ਅਕੈਡਮੀ (ਰਜਿ.)*
*ਲੁਧਿਆਣਾ।*

## ਕਾਵਿ-ਟੁਕੜੀਆਂ

*—ਆਦਲ ਦਿਆਲਪੁਰੀ*

ਲੋਕ ਰਾਜ ਦੀ ਧਰੀ ਬਨਿਆਦ ਜੀਹਨੇ
ਚਰਨ ਓਸਦੇ ਛੋਹਣ ਨੂੰ ਜੀ ਕਰਦਾ
ਇਕ ਪੁੰਨ ਤੇ ਪੁੰਨ ਦੇ ਨਾਲ ਫ਼ਲੀਆਂ
ਧੋਣੇ ਉਮਰ ਦੇ ਧੋਣ ਨੂੰ ਜੀ ਕਰਦਾ
ਚੋਣ ਜਿੱਦਾਂ ਦੀ ਜਿੱਥੇ ਵੀ ਕਿਤੇ ਹੋਵੇ
ਉਸਦੇ ਵਿਚ ਖਲੋਣ ਨੂੰ ਜੀ ਕਰਦਾ
ਸੁਪਨੇ ਦੇਖ ਸੁਨੈਹਰੀਆਂ ਕੁਰਸੀਆਂ ਦੇ
ਵੋਟਾਂ ਹੱਥਾਂ 'ਚੋਂ ਖੋਹਣ ਨੂੰ ਜੀ ਕਰਦਾ।
ਚੋਣਾ ਲੜਨ ਦਾ ਜੇਹੜਾ ਬੀ ਭਰੇ ਫ਼ਾਰਮ
ਸੁੱਖਾਂ ਸੁਖਦਾ ਕਿ ਮੇਰੀ ਜਿੱਤ ਹੋਵੇ
ਚੁਣਿਆ ਜਾਵਾਂ ਮੈਂ ਬਿਨਾ ਮੁਕਾਬਲੇ ਤੋਂ
ਬਾਕੀ ਮੁਲਕ ਮੈਦਾਨ 'ਚੋਂ ਤਿੱਤ ਹੋਵੇ
ਵੋਟਾਂ ਲੈਣ ਲਈ ਬੜਾ ਮਸੂਮ ਬਣਨੇ
ਦੁਸ਼ਮਣ ਨਾਲ ਵੀ ਮੂੰਹ ਦਾ ਮਿੱਤ ਹੋਵੇ
ਥਾਪੀ ਮਾਰ ਅਲੈਕਸ਼ਨਾਂ ਵਿਚ ਵੜਦਾ
ਭਾਵੇਂ ਜਾਂਦਿਆਂ ਹੀ ਘੋਗਾ ਚਿੱਤ ਹੋਵੇ।
ਕਰਦਾ ਰੋਸ ਹੈ ਕੋਈ ਅਲੈਕਸ਼ਨਾਂ ਤੋਂ
ਕਿਸੇ ਪਾਸਿਉਂ ਬੜਾ ਧੰਨਵਾਦ ਹੁੰਦਾ
ਮੁਰਦਾਬਾਦ ਦੀ ਕਿਤੋਂ ਅਵਾਜ਼ ਔਂਦੀ
ਕਿਤੇ ਦੇਖ ਉੱਚੀ ਮੁਰਦਾਬਾਦ ਹੁੰਦਾ
ਥੋੜ੍ਹੇ ਦਿਨਾਂ ਨੂੰ ਦੇਖ ਲਈ ਤਖਤ ਉੱਤੇ
ਕੌਣ ਬੈਠਦਾ ਕੌਣ ਬਰਬਾਦ ਹੁੰਦਾ
ਪੜ੍ਹਕੇ ਆਦਲਾ ਦੇਖ ਬਿਆਨ ਬਾਜੀ
ਚੋਣਾਂ ਵਿਚ ਅਖਬਾਰ ਸੁਆਦ ਹੁੰਦਾ।

# ਚੋਣਵੇਂ ਪੰਜਾਬੀ ਸ਼ਿਅਰ



*ਹਰੀ ਕ੍ਰਿਸ਼ਨ 'ਰਤਨ'*

- ਖਲੋ ਖਲੋ ਕੇ ਟੁਰੀਂ ਨੀ ਰਾਤੇ,
  ਅਟਕ ਅਟਕ ਕੇ ਪਈਂ ਨੀ ਚੀਸੇ,
  ਭਰੀਂ ਨੀ ਜਿੰਦੇ ਮਹੀਨ ਹਾਉਕੇ
  ਕਿ ਹੈ ਇਸੇ ਨਾਲ ਸ਼ਾਨ ਮਨ ਦੀ।
- ਮੇਰੇ ਦਿਲ ਨੂੰ ਉਡੀਕ ਹੈ ਤੇਰੀ
  ਇਹ ਵੀ ਤੇਰਾ ਮਕਾਨ ਹੈ ਪਿਆਰੇ।

*ਸੁਰਿੰਦਰ ਪ੍ਰੀਤ ਘਣੀਆਂ*

- ਪੱਥਰਾਂ ਦੇ ਯੁੱਗ ਤੋਂ ਆਪਾਂ ਕਰ ਲਿਐ ਏਨਾ ਵਿਕਾਸ,
  ਨੀਰ ਮਹਿੰਗਾ ਹੋ ਗਿਆ ਤੇ ਖ਼ੂਨ ਸਸਤਾ ਹੋ ਗਿਆ।
- ਯਾਦ ਆਵੇ ਕਲਮ ਚੁੱਕਾਂ, ਕੁਝ ਲਿਖਾਂ, ਤੈਨੂੰ ਮਿਲਾਂ,
  ਵੇਖ ਤੇਰਾ ਮਿਲਣ ਹੁਣ ਕਿੰਨਾ ਸੁਖਾਲਾ ਹੋ ਗਿਆ।

*ਰਾਜਵਿੰਦਰ ਸਿੰਘ ਸੰਧੂ*

- ਜੰਮਦਿਆਂ ਹੀ ਮਰ ਗਏ ਮਾਸੂਮ ਜਿਹੇ ਸਾਡੇ ਤਾਂ ਚਾਅ,
  ਸਾਨੂੰ ਤਾਂ ਹਾਲਾਤ ਦੀ ਗੁੜ੍ਹਤੀ 'ਚ ਹੀ ਮਿਲਿਆ ਸੀ ਜ਼ਹਿਰ।
  ਹੱਸ ਕੇ ਸਭ ਜਰਨ ਦੀ ਆਦਤ ਜਿਹੀ ਹੈ ਪੈ ਗਈ,
  ਉਂਜ ਤਾਂ ਹਰ ਮੋੜ ਤੇ ਟੁੱਟੇ ਨਹੀਂ ਕੀ ਕੀ ਕਹਿਰ।

*ਨੂਰ ਮੁਹੰਮਦ ਨੂਰ*

- ਹੌਲੀ ਹੌਲੀ ਬੋਲੋ, ਦੋ ਪਲ ਦੇਖ ਲਵਾਂ,
  ਇਕੋ ਸਾਹ ਵਿਚ ਸਾਰੀ ਬਾਤ ਨਬੇੜੋ ਨਾ।

*ਸੁਸ਼ੀਲ ਦੁਸਾਂਝ*

- ਜਿਹੜੇ ਉਜੜੇ ਘਰਾਂ ਅੰਦਰ, ਖਿਜ਼ਾਂ ਦਾ ਬੋਲਬਾਲਾ ਹੈ,
  ਬਹਾਰਾਂ ਲੈ ਕੇ ਆਏਗਾ ਸਮਾਂ ਉਹ ਆਉਣ ਵਾਲਾ ਹੈ।

*ਅਮਰ ਯਾਦਵ*

- ਥਾਂ ਥਾਂ ਉਤੇ ਖ਼ੂਨੀ ਛਿੱਟੇ ਥਾਂ ਥਾਂ ਦਿਸਦੇ ਧੱਬੇ।
  ਕਿਹੜੇ ਕਿਹੜੇ ਦਾਗ ਛੁਪਾਵਾਂ ਕਿਹੜੇ ਕਿਹੜੇ ਧੋਆਂ।
  ਹਰ ਇਕ ਧੜ ਹੈ ਸਿਰ ਤੋਂ ਸੱਖਣਾ ਏਸ ਸ਼ਹਿਰ ਵਿਚ ਯਾਰਾ,
  ਕਿਹੜੇ ਧੜ ਨੂੰ ਆਪਣਾ ਆਖਾਂ ਕੀਹਦੇ ਗਲ਼ ਲੱਗ ਰੋਆਂ।

*ਅਸਲਮ ਸਾਕਿਬ*

- ਇਕ ਪਰਛਾਵਾਂ ਬਿਰਖਾਂ ਪਿੱਛੋਂ ਸਾਵ੍ਹੇਂ ਆਣ ਖਲੋਵੇ,
  ਤਾਰਿਆਂ ਦੀ ਜਦ ਲੋਅ ਵਿਚ ਅੱਧੀ ਰਾਤ ਕਿਤੇ ਵੀ ਜਾਵਾਂ।
  'ਸਾਕਿਬ' ਜਿਸਨੇ ਤਿੱਖੀ ਧੁੱਪ ਦੀ ਪੀੜ ਨਾ ਝੱਲੀ ਹੋਵੇ,
  ਉਹ ਮਸਨੂਈ ਵੇਲ ਕੀ ਜਾਣੇ ਠੰਡੀਆਂ ਮਿੱਠੀਆਂ ਛਾਵਾਂ।

*ਮੁਨੀ ਲਾਲ ਆਤਿਸ਼*

- ਦਨਾ ਆਕਿਲ ਸਮਝਦੇ ਨੇ ਖ਼ੁਦਾ ਨਜ਼ਦੀਕ ਸ਼ਾਹ ਰਗ ਦੇ,
  ਉਹ ਜਾਹਲ ਨੇ, ਸਮਝਦੇ ਨੇ ਜੋ ਦਿਲ ਥੀਂ ਦੂਰ ਮਾਲਕ ਨੂੰ।

*ਨਦੀਮ ਪਰਮਾਰ*

- ਭੇਦ ਮਿੱਟੀ ਕਣਕ ਦਾ ਜਿਸਦੀ ਨਜ਼ਰ ਵਿਚ ਹੈ ਨਹੀਂ,
  ਅਸਲ ਵਿਚ ਉਹੀ ਨੇ ਬੰਦੇ ਤੇ ਉਹੀ ਦਰਵੇਸ਼ ਨੇ।

*ਸੁਹਿੰਦਰਬੀਰ*

- ਖਬਰ ਨਹੀਂ ਸੀ ਨਰਗਸ ਤੇ ਤਾਰਿਆਂ ਦੇ ਹੁਸਨ ਦੀ,
  ਖ਼ੂਬ ਅਨਜਾਣ ਸੀ ਦਿਲ ਤੇਰੇ ਮਿਲਣ ਤੋਂ ਪਹਿਲਾਂ।

*ਪ੍ਰਿੰ. ਸੁਲੱਖਣ ਮੀਤ*

- ਅਸਾਂ ਤਾਂ ਬਹੁਤ ਦੇਖੀ ਸੀ ਤੁਸਾਂ ਨੂੰ ਬੇਨਤੀ ਕਰਕੇ।
  ਚਲੋ ਹੁਣ ਦੇਖ ਲੈਂਦੇ ਹਾਂ ਤੁਸਾਂ ਦੀ ਆਰਤੀ ਕਰਕੇ।

*ਨਰਿੰਜਣ ਸਿੰਘ ਨੂਰ*

- ਮੈਂ ਮਿਲਕੇ ਸਦਾ ਲਈ ਜੁਦਾ ਹੋ ਗਿਆ ਹਾਂ।
  ਮੈਂ ਉਹ ਫਰਜ਼ ਹਾਂ ਜੋ ਅਦਾ ਹੋ ਗਿਆ ਹਾਂ।
- ਹਮਦਰਦ ਹੈ ਤਾਂ ਦੋਸਤਾ ਅੱਖਾਂ ਦੀ ਲਾਜ ਰੱਖ,
  ਏਨਾ ਤਰਸ ਨਾ ਖਾਓ ਕਿ ਮੈਂ ਨਜ਼ਰਾਂ ਨਾ ਚਾ ਸਕਾਂ।
- ਹੀਰ ਹੁਣ ਕਿੱਥੇ ਲੁਕਾਓਗੇ, ਸਿਆਲੋ, ਖੇੜਿਓ,
  ਹੱਕ ਹੱਕ ਕਰਦਾ ਜਦੋਂ, ਸਾਰਾ ਹਜ਼ਾਰਾ ਆ ਗਿਆ।

*ਹਰਭਜਨ ਸਿੰਘ ਖੇਮਕਰਨੀ*

- ਮੰਨਿਆਂ ਤੇਰੇ ਭਾਈਆਂ ਦੀਆਂ ਲੰਬੀਆਂ ਲੰਬੀਆਂ ਬਾਹਵਾਂ,
  ਪਰ ਇਹ ਸੋਚ ਕੀ ਖੱਟਿਆ ਸਾਹਿਬਾਂ ਮਿਰਜ਼ੇ ਨੂੰ ਮਰਵਾ ਕੇ?
- ਨੀ ਪੌਣੇ ਕੋਈ ਠੰਡਾ ਬੁੱਲਾ ਲੈ ਕੇ ਆ,
  ਭੱਠੀ ਵਾਂਗਰ ਤਪਦੇ ਨੇ ਦਿਲ ਮਾਵਾਂ ਦੇ।

*ਜਗੀਰ ਸਿੰਘ 'ਪ੍ਰੀਤ'*

- ਖਿੜੀਆਂ ਸਨ ਗੁਲਜ਼ਾਰਾਂ ਜਿੱਥੇ ਪਿਆਰ ਦੀਆਂ।
  ਹਾਲੇ ਵੀ ਉਹ ਥਾਵਾਂ 'ਵਾਜਾਂ ਮਾਰਦੀਆਂ।
- ਕਿਧਰੇ ਵੀ ਆਕਾਸ਼ ਨਾ ਝੁਕਿਆ ਧਰਤੀ ਤੇ,
  ਸਾਰੇ ਭੁੱਲ-ਭੁਲੇਖੇ ਇਕ ਨਜ਼ਰ ਦੇ ਨੇ।

*—ਚਰਨ ਸੀਚੇਵਾਲਵੀ*
*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿਟੀ, ਜਲੰਧਰ ੧੪੪੦੦੯*
*ਫੋਨ-੦੧੮੧-੨੨੩੧੬੫੪*

## ਮੇਰੀ ਕਵਿਤਾ ਅੱਗੇ ਤੁਰ/

*—ਚਰਨ ਸੀਚੇਵਾਲਵੀ*

ਅਜੇ ਮੇਰੇ ਰਾਹਾਂ ਵਿਚ ਜੰਗਲ,
ਅਜੇ ਤਾਂ ਪ੍ਰਬਤ ਭਾਰੇ।
ਅਜੇ ਤੂੰ ਨਵੇਂ ਆਕਾਸ਼ ਢੂੰਡਣੇ,
ਤੇ ਵਿਚ ਜੜਨੇ ਤਾਰੇ।
ਅਜੇ ਤਾਂ ਤੂੰ ਕਵਿਤਾ ਦੀ ਲੈਅ ਵਿਚ,
ਕਰਨਾ ਬ੍ਰਹਿਮੰਡ ਸੁਰ।
ਮੇਰੀ ਕਵਿਤਾ ਅੱਗੇ ਤੁਰ!

ਫਿਰ ਇਕ ਵਾਰੀ ਨਾਲ ਰਾਖ਼ਸ਼ਾਂ
ਯੁੱਧ ਹੈ ਕਰਨਾ ਪੈਣਾ।
ਫਿਰ ਇਕ ਵਾਰੀ ਕਵਿਤਾ ਤੈਨੂੰ,
ਦੁਰਗਾ ਬਣਨਾ ਪੈਣਾ!
ਫਿਰ ਸਾਡੇ ਬਾਲਾਂ ਦੇ ਕੰਨ ਵਿਚ,
ਕਰਨੀ ਅਣਖ ਦੀ ਫੁਰ!
ਮੇਰੀ ਕਵਿਤਾ ਅੱਗੇ ਤੁਰ।

ਕੀ ਹੋਇਆ ਜੇ ਅੱਗ ਵਰ੍ਹੀ ਤਾਂ,
ਅੱਗ ਬਣ ਵਿਚਦੀ ਲੰਘ ਜਾ।
ਜੇ ਕੋਈ ਸੜਨੋਂ ਰੁੱਖ ਬਚਿਆ ਹੈ,
ਉਸ ਤੇ ਅੱਖਰ ਟੰਗ ਜਾ।
ਅੰਬ ਤੇ ਬੈਠੀ ਕੋਇਲ ਦਾ ਵੀ,
ਗੀਤ ਜਰਾ ਕੁ ਕਰ ਜਾ ਸੁਰ!
ਮੇਰੀ ਕਵਿਤਾ ਅੱਗੇ ਤੁਰ!

ਜੁਗਾਂ ਜੁਗਾਂ ਤੋਂ ਚੁੰਬੜੇ ਜਿਹੜੇ,
ਲਾਹ ਸੁੱਟਣੇ ਉਹ ਚਿੱਚੜ।
ਤਕੜੀ ਹੋ ਕੇ ਚੁੱਕ ਧਰਤੀ ਦੀ,
ਗੁਰਬਤ ਆਪਣੇ ਕੁੱਛੜ।
ਸਾਰ ਉਨ੍ਹਾਂ ਸਭਨਾਂ ਦੀ ਲੈਣੀ,
ਰੋਟੀ ਲਈ ਰਹੇ ਜੋ ਝੁਰ!
ਮੇਰੀ ਕਵਿਤਾ ਅੱਗੇ ਤੁਰ!

ਅਜੇ ਤੇਰੇ ਖੰਭਾਂ ਦੀ ਤੱਕਣੀ,
ਨੀਝ ਨਾਲ ਫੁਰ ਫੁਰ।
ਅਜੇ ਅੰਬਰ ਉਹ ਛੂਹਣਾ, ਜਿਸਨੂੰ,
ਕਹਿੰਦੇ ਕਵਿਤਾ-ਪੁਰ!
ਅਜੇ 'ਚਰਨ' ਨੇ ਸਿੱਖਣਾ ਤੈਥੋਂ,
ਕਵੀ ਬਣਨ ਦਾ ਗੁਰ!
ਮੇਰੀ ਕਵਿਤਾ ਅੱਗੇ ਤੁਰ!

## ਸ਼ਮਸ਼ੀਰ

*—ਦਲਬੀਰ ਸਿੰਘ ਤਰਸ*

ਮਿਹਰਾਮਤ ਹੋਈ, ਪ੍ਰੀਤਮ ਪਿਆਰੇ, ਆਪੇ ਖੇਲ ਰਚਾਇਆ।
ਉੱਝੜ1 ਮਾਰਗ ਤੋਂ ਮਨ ਮਰਿਆ, ਸਤਿਗੁਰ ਦੇ ਲੜ ਲਾਇਆ।
ਬਦਲਣ ਲੱਗੀਆਂ ਸਭ ਤਕਦੀਰਾਂ, ਫੁੱਟਣ ਲੱਗੇ ਸੱਤ ਦੇ ਸੋਮੇਂ2;
ਪੁੱਜਣ ਲੱਗਿਆ ਘਰ ਸਾਡੇ ਵਿੱਚ, ਸੱਤ3 ਸੂਖਮ ਸਰਮਾਇਆ।

ਬਖਸ਼ੀਸ਼ ਭਈ ਸਾਨੂੰ ਸਤਿਗੁਰ ਸਾਡੇ, ਇੱਕ ਰਤਨ ਅਮੋਲਕ ਦੀਨਾ।
ਜਿਸ ਦੇ ਚਾਨਣ ਦੇ ਵਿੱਚ ਚਲਦਿਆਂ, ਭਰ ਲਿਆ ਅਸਲ ਖਜੀਨਾਂ4।
ਸਾਰੇ ਸੁੱਖ ਪਰਾਪਤ ਪਾਏ, ਜਾਂ ਵਰਤਣ ਵਿੱਚ ਲਾਇਆ ਇਸ ਨੂੰ;
ਤੁਰ ਗਈਆਂ ਸਾਥੋਂ ਦੂਰ ਬਲਾਵਾਂ, ਅਸਾਂ ਮਨੁ ਮੰਦਰ ਕਰ ਲੀਨਾ।

ਸੱਤ ਧਰਮ ਸੰਤੋਖ ਸੁਗੰਧਾਂ, ਇਸ ਘਰ5 ਤੋਂ ਉੱਠਣ ਲੱਗੀਆਂ।
ਹਿਰਦ ਅਸਾਡਾ ਸੂਖਮ ਭਇਆ, ਵਿੱਚੋਂ ਅੰਮ੍ਰਿਤ ਧਾਰਾਂ ਵੱਗੀਆਂ।
ਮੰਦਰ ਦੇ ਵਿੱਚ ਪੂਜਣ ਬਹਿ ਗਏ, ਇੱਕੋ ਜੋਤ ਅੱਲਾਹੀ ਨੂੰ;
ਜਿਉਂ ਜਿਉਂ ਸੱਤ'ਚ ਘੁਲਦੇ ਜਾਈਏ, ਨਵੀਆਂ ਜੀਵਨ ਰੌਆਂ ਰਗੀਆਂ6।

ਕੋਈ ਬੇਗਾਨਾ ਨਜ਼ਰ ਨਾ ਆਏ, ਸਭ ਉਸ ਦੀ ਸਿੱਕਦਾਰੀ।
ਚੈਨ ਅਸਾਡੇ ਪਾ ਸੀਤਲ ਹੋਏ, ਸਵੇਂ ਨੇਤਰੀਂ ਨਵੀਂ ਉਸਾਰੀ।
ਹੋਰ ਹੋਰ ਅਸੀਂ ਹੋ ਗਏ ਸਾਰੇ, ਅੰਮ੍ਰਿਤ ਨ੍ਹਾਤੀਆਂ ਪਾ ਕੇ ਛੂਹਾਂ;
ਸਾਰੇ ਲੱਥੇ ਕੁਹਜ਼ ਦਿਹੀ ਤੋਂ, ਨਾ ਸੈ ਕੋਸੀਂ ਦਿਸੇ ਬੀਮਾਰੀ7।

ਬਖਸ਼ੀਸ਼ ਭਈ ਲੜ ਲਾਇਆ ਆਪੇ, ਬਦਲੀ ਗਈ ਤਕਦੀਰ;
ਸਾਰੇ ਕਿਲਬਿੱਖ8 ਕਾਟਣਹਾਰੀ, ਇਹ 'ਰਾਮ ਹਰੀ' 9 ਸ਼ਮਸ਼ੀਰ।

1. ਉੱਝੜ ਮਾਰਗ-ਮਾਇਆਵੀ ਭਟਕਣਾਂ ਦੀ ਰਾਹ 2. ਸੱਤ ਦੇ ਸੋਮੇ-ਰੱਬੀ ਕ੍ਰਿਸ਼ਮੇਂ, 3. ਸੱਤੁ-ਪ੍ਰਭੂ ਦਾ, 4. ਖਜੀਨਾ- ਖਜ਼ਾਨਾ 5ਘਰ-ਦਿਹਰੀ, 6. ਰਗੀਆਂ-ਰਗਾਂ ਵਿੱਚ ਸੰਚਾਰ, 7. ਬੀਮਾਰੀ-ਮਾਇਕ ਉਲਝਣਾਂ, 8. ਕਿਲਬਿਖ-ਪਾਪ, 9. 'ਰਾਮ ਹਰੀ'-ਵਾਹਿਗੁਰੂ ਨਾਮ।

# ਦੋ ਗ਼ਜ਼ਲਾਂ

—ਗੁਰਭਜਨ ਗਿੱਲ

ਹੰਝੂਆਂ ਨਾਲ ਸਮੁੰਦਰ ਸੱਤੇ ਭਰ ਆਇਆ ਹਾਂ।
ਦਰਦ ਸੁਣਾ ਕੇ ਪਾਣੀ ਖ਼ਾਰੇ ਕਰ ਆਇਆ ਹਾਂ।

ਦੀਦ ਤੇਰੀ ਦੀ ਖ਼ਾਤਰ, ਧਰਤ ਅਕਾਸ਼ ਵੀ ਗਾਹਿਆ,
ਦਿਲ ਦਰਿਆ ਨੂੰ ਵੇਖ ਕਿਵੇਂ ਮੈਂ ਤਰ ਆਇਆ ਹਾਂ।

ਜਿੱਤਣ ਵਾਲੀ ਰੀਝ ਬਣਾਵੇ ਬੰਦਿਓਂ ਘੋੜਾ,
ਏਸੇ ਕਰਕੇ ਜਿੱਤੀ ਬਾਜ਼ੀ ਹਰ ਆਇਆ ਹਾਂ।

ਪੀਰ ਫ਼ਕੀਰ ਧਿਆਏ, ਜੋ ਵੀ ਰਾਹ ਵਿਚ ਆਏ,
ਹੁਣ ਤੱਕ ਜੋ ਨਾ ਕੀਤਾ, ਉਹ ਵੀ ਕਰ ਆਇਆ ਹਾਂ।

ਚੂਹੀ ਵਾਲੇ ਪਿੰਜਰੇ, ਦੁਸ਼ਮਣ ਵੰਨ ਸੁਵੰਨੇ,
ਸ਼ੁਕਰ ਮਨਾ ਤੂੰ, ਸਾਬਤ ਮੁੜ ਕੇ ਘਰ ਆਇਆ ਹਾਂ।

ਠੀਕਰ ਹੋ ਕੇ, ਟੁੱਟਿਆ, ਜੁੜਿਆ, ਸਾਬਤ ਮੁੜਿਆ,
ਤੇਰੇ ਦਮ ਤੇ ਕਿੰਨੇ ਸਦਮੇ ਜਰ ਆਇਆ ਹਾਂ।

ਜਿੱਥੇ ਆਪਾਂ ਦੋਵੇਂ ਪਹਿਲੀ ਵਾਰ ਮਿਲੇ ਸੀ,
ਓਸ ਜਗ੍ਹਾ ਚੌਮੁਖੀਆ ਦੀਵਾ ਧਰ ਆਇਆ ਹਾਂ।

—*—

ਠੋਕਰਾਂ ਨਾ ਮਾਰ ਸ਼ੀਸ਼ਾ ਚੂਰ ਨਾ ਕਰ।
ਅਕਸ ਨੂੰ ਤੂੰ ਆਪਣੇ ਤੋਂ ਦੂਰ ਨਾ ਕਰ।

ਬੇਗੁਨਾਹ ਚਿੜੀਆਂ ਨੂੰ ਮਾਰੇਂ ਸ਼ੁਗਲ ਖਾਤਰ,
ਪਾਪ ਦੇ ਕਾਸੇ ਨੂੰ ਇਉਂ ਭਰਪੂਰ ਨਾ ਕਰ।

ਜ਼ੁਲਮ ਹੁੰਦਾ ਵੇਖ ਕੇ ਇਹ ਕੁਝ ਨਾ ਬੋਲੇ,
ਚਿੱਤ ਨੂੰ ਏਨਾ ਵੀ ਤੂੰ ਮਖ਼ਮੂਰ ਨਾ ਕਰ।

ਤਰਸ ਦਾ ਪਾਤਰ, ਵਿਚਾਰਾ ਬਣ ਵਿਖਾ ਨਾ,
ਜ਼ਿੰਦਗੀ ਦੇ ਅਰਥ ਨੂੰ ਬੇਨੂਰ ਨਾ ਕਰ।

ਪਹੁੰਚ ਜਾਵਣ ਨਾ ਕਿਤੇ ਹਥਿਆਰ ਤੀਕਰ,
ਤਰਲਿਆਂ ਨੂੰ ਹੋਰ ਤੂੰ ਮਜਬੂਰ ਨਾ ਕਰ।

ਪਰਖ਼ ਜੇ ਤੈਨੂੰ ਅਜੇ ਦੁਸ਼ਮਣ ਦੀ ਨਹੀਓਂ,
ਇਹ ਗਰੀਬੀ ਜ਼ਿਹਨ ਦੀ ਮਸ਼ਹੂਰ ਨਾ ਕਰ।

ਬਿਰਖ਼ ਬੂਟੇ ਮਾਣ ਕਰਕੇ ਟੁੱਟ ਜਾਂਦੇ,
ਤੂੰ ਵੀ ਆਪਣੇ ਆਪ ਨੂੰ ਮਗਰੂਰ ਨਾ ਕਰ।

# ਗ਼ਜ਼ਲ

—ਸੁਹਿੰਦਰ ਬੀਰ

ਉਹ ਵਸਤਰ ਟਾਕੀਆਂ ਵਾਲਾ ਜੋ ਪਾ ਕੇ ਦਰ 'ਤੇ ਆਉਂਦਾ ਹੈ
ਉਹ ਮੈਨੂੰ ਦੇਸ਼ ਦੀ ਗੁਰਬਤ ਦਾ ਇਕ ਸ਼ੀਸ਼ਾ ਵਿਖਾਉਂਦਾ ਹੈ

ਉਹ ਦਰਪਣ ਹੈ ਮੇਰੇ ਸਾਹਵੇਂ ਜੋ ਮੈਨੂੰ ਸੋਚ ਵਿਚ ਪਾਉਂਦਾ
ਕਫ਼ਨ ਵਿਚ ਕਿਸ ਤਰ੍ਹਾਂ ਬੰਦਾ ਬਦਨ ਅਪਣਾ ਹੰਢਾਉਂਦਾ ਹੈ

ਹੈ ਕਿਹੜਾ ਬਸ਼ਰ ਏਥੇ ਯਾਦ ਜੋ ਗੁਰਬਤ ਨੂੰ ਰੱਖਦਾ ਹੈ
ਜੋ ਰੱਖਦਾ ਚੇਤਿਆਂ ਵਿਚ ਉਹ ਮਹਾਂ ਮਾਨਵ ਕਹਾਉਂਦਾ ਹੈ

ਕਿਸੇ ਦੇ ਬਾਲ ਨੂੰ ਜੋ ਪਾਲਦੀ ਹੈ ਮਾਂ ਤੋਂ ਵੀ ਵੱਧਕੇ
ਉਹ ਦੇਵੀ ਹੈ, ਨਹੀਂ ਦਲਿਤ, ਉਹਦੇ 'ਤੇ ਰਸ਼ਕ ਆਉਂਦਾ ਹੈ

ਬਹੁਤ ਮੁਸ਼ਕਿਲ ਹੈ ਦੂਜੇ ਬਾਲ ਨੂੰ ਮੋਹ ਮਾਂ ਜੇਹਾ ਦੇਣਾ
ਨਗਰ ਵਿਚ ਬਾਲਕਾਂ ਦੀ ਪਿਆਸ ਨੂੰ ਕਿਹੜਾ ਬੁਝਾਉਂਦਾ ਹੈ ?

ਨਗਰ ਵਿਚ ਵੇਖ ਕੇ ਅਨਾਥ ਬੱਚੇ ਪਿਘਲ ਜਾਂਦਾ ਹਾਂ
ਤੜਪ ਸੁਣ ਸੁਣ ਕੇ ਲਗਦਾ ਹੈ ਵਤਨ ਮੈਨੂੰ ਬੁਲਾਉਂਦਾ ਹੈ

ਅਜੇ ਉਹ ਨਿਕਲ ਨਹੀਂ ਸਕਿਆ ਉਹਦੇ ਪੈਰਾਂ ਚ ਦਲਦਲ ਹੈ
ਉਹ ਸਾਰੇ ਝੂਠ ਨੇ ਪਰਬਤ ਤੇ ਜੋ ਤੇਵਰ ਦਿਖਾਉਂਦਾ ਹੈ

ਮੈਂ ਇਹ ਦੋ ਬਾਲ ਕੇ ਦੀਵੇ ਹੀ ਉਥੇ ਰੌਸ਼ਨੀ ਕਰਦਾਂ
ਹਨੇਰਾ ਜਿਸ ਜਗ੍ਹਾ ਰਹਿੰਦਾ ਤੇ ਦਿਨ ਦੀਵੀਂ ਡਰਾਉਂਦਾ ਹੈ

ਮੈਂ ਹਰ ਇਕ ਅੱਖ ਵਿੱਚ ਵੇਖੇ ਨੇ ਗਹਿਰੇ ਦੁੱਖ ਦੇ ਅੱਥਰੂ
ਬਹੁਤ ਵੱਡਾ ਹੈ ਉਹ ਬੰਦਾ ਜੋ ਫਿਰ ਵੀ ਮੁਸਕਰਾਉਂਦਾ ਹੈ।

—ਪੰਜਾਬੀ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਦੋ ਗ਼ਜ਼ਲਾਂ/ —ਜਸਵਿੰਦਰ ਮਹਿਰਮ

(੧)

ਹਰ ਸ਼ਹਿਰ ਹਰ ਨਗਰ ਵਿਚ, ਕਿੰਨੇ ਉਦਾਸ ਚਿਹਰੇ।
ਮਜਬੂਰੀਆਂ ਦੇ ਮਾਰੇ, ਫਿਰਦੇ ਨਿਰਾਸ ਚਿਹਰੇ।

ਕੀ ਗੈਰ ਦਾ ਭਰੋਸਾ, ਬਣਦੇ ਕਿਸੇ ਦਾ ਕਿਹੜਾ,
ਹੁੰਦੇ ਉਹ ਦੂਰ ਦਿਲ ਤੋਂ, ਰਹਿੰਦੇ ਜੋ ਪਾਸ ਚਿਹਰੇ।

ਪਰਦੇਸ ਜਾਣ ਵਾਲੇ, ਮਨਜ਼ੂਰ ਹੈ ਵਿਛੋੜਾ,
ਭੁੱਲੀਂ ਨਾ ਤੂੰ ਜੋ ਕਰਦੇ, ਹਿਰਦੇ 'ਚ ਵਾਸ ਚਿਹਰੇ।

ਰੱਖਦੇ ਜੋ ਮੈਲ ਦਿਲ ਵਿਚ, ਕਰਦੇ ਗਰੂਰ ਨੇ ਜੋ,
ਭੁੱਲ ਕੇ ਵੀ ਉਹ ਕਿਸੇ ਨੂੰ, ਆਉਂਦੇ ਨਾ ਰਾਸ ਚਿਹਰੇ।

ਜਦ ਵੀ ਨਕਾਬ ਉੱਤਰੇ, ਜਾਂ ਫਿਰ ਕਰੀਬ ਰਹਿ ਕੇ,
ਲੱਗਦੈ ਪਤਾ ਕਿ ਕਿੰਨੇ, ਲੋਕਾਂ ਦੇ ਪਾਸ ਚਿਹਰੇ।

ਪੈਂਦੀ ਜਦੋਂ ਜ਼ਰੂਰਤ, ਪੱਲਾ ਉਹ ਝਾੜ ਜਾਂਦੇ,
ਹੁੰਦੇ ਜੋ ਖ਼ਾਸ ਮਿੱਤਰ, ਹੁੰਦੇ ਜੋ ਖ਼ਾਸ ਚਿਹਰੇ।

ਦੰਗੇ ਫਸਾਦ ਕਰ ਕੇ, ਮਿਲਦਾ ਉਨ੍ਹਾਂ ਨੂੰ ਕੀ ਹੈ,
ਐਵੇਂ ਜਨੂਨ ਵਿਚ ਜੋ, ਕਰਦੇ ਖ਼ਲਾਸ ਚਿਹਰੇ।

ਸਭ ਨੂੰ ਜੋ ਆਖਦਾ ਹੈ, 'ਮੈਂ ਦਾਸ ਹਾਂ ਤੁਹਾਡਾ',
ਬੈਠੇ ਨੇ ਕੁਰਸੀਆਂ 'ਤੇ, ਉਸ ਦੇ ਹੀ ਦਾਸ ਚਿਹਰੇ।

ਰਿਸ਼ਤੇ ਤਾਂ ਖ਼ੂਨ ਦੇ ਨੇ, ਪਰ ਤਾਂਘ ਨਾ ਦਿਲਾਂ ਵਿਚ,
ਇਨਸਾਨ ਕੀ ਘਰਾਂ ਵਿਚ, ਕਰਦੇ ਨਿਵਾਸ ਚਿਹਰੇ।

ਪਰਵਾਜ਼ ਭਰ ਜੋ ਲੈਂਦੇ, ਅਕਾਸ਼ ਛੂਹ ਹੀ ਲੈਂਦੇ,
ਕਮਜ਼ੋਰ ਦਿਲ ਦੇ ਮਾਲਕ, ਬਹਿੰਦੇ ਨਿਰਾਸ ਚਿਹਰੇ।

ਚਿਹਰੇ ਬੁਝਾ ਰਹੇ ਨੇ, 'ਮਹਿਰਮ' ਪਿਆਸ ਮਨ ਦੀ,
ਤਾਂਹੀ ਜਗਾ ਕੇ ਮਨ ਵਿਚ, ਰੱਖਦੇ ਪਿਆਸ ਚਿਹਰੇ।

(੨)

ਜ਼ਮਾਨੇ ਵਿਚ ਜਿਦ੍ਹੇ ਵੀ ਨਾਲ ਮਿਲਣਾ ਵਰਤਣਾ ਪੈਂਦੈ।
ਬੜਾ ਕੁਝ ਦੇਖਣਾ ਪੈਂਦਾ, ਬੜਾ ਕੁਝ ਸੋਚਣਾ ਪੈਂਦੈ।

ਸਮੇਂ ਦੇ ਨਾਲ ਬੰਦੇ ਨੂੰ ਵਤੀਰਾ ਬਦਲਣਾ ਪੈਂਦੈ।
ਕਿਸੇ ਨੂੰ ਸੋਧਣਾ ਪੈਂਦੈ, ਕਿਸੇ ਨੂੰ ਬਖ਼ਸ਼ਣਾ ਪੈਂਦੈ।

ਵਿਛੋੜਾ, ਮੇਲ, ਪਛਤਾਵਾ, ਕਦੇ ਗੁੱਸਾ, ਕਦੇ ਸ਼ਿਕਵਾ,
ਮੁਹੱਬਤ ਦੇ ਪੁਜਾਰੀ ਨੂੰ, ਹਮੇਸ਼ਾ ਝੱਲਣਾ ਪੈਂਦੈ।

ਅਜੇ ਤਕ ਲੋਕ ਸਮਝੇ ਨਾ, ਕੀ ਹੁੰਦੀ ਵੋਟ ਦੀ ਤਾਕਤ,
ਇਸੇ ਕਰਕੇ ਕੁਤਾਹੀ ਦਾ, ਨਤੀਜਾ ਭੁਗਤਣਾ ਪੈਂਦੈ।

ਸਿਆਣੇ ਲੋਕ ਵੈਸੇ ਤਾਂ ਮਿਸਾਲਾਂ ਨਾਲ ਸਮਝਾਉਂਦੇ,
ਕਿਸੇ ਮੌਕੇ ਇਸ਼ਾਰੇ 'ਚੋਂ, ਰਮਜ਼ ਨੂੰ ਸਮਝਣਾ ਪੈਂਦੈ।

ਬੜਾ ਇਨਸਾਫ਼ ਕਰਦੇ ਨੇ ਉਹ ਕਾਤਿਲ ਤਕ ਬਰੀ ਕਰਕੇ,
ਤਦੇ ਨਿਰਦੋਸ਼ ਲੋਕਾਂ ਨੂੰ, ਸਜ਼ਾ ਨੂੰ ਭੁਗਤਣਾ ਪੈਂਦੈ।

ਮੁਹੱਬਤ ਇਹ ਨਹੀਂ, ਔਲਾਦ ਨੂੰ ਸਿਰ ਚਾੜ੍ਹ ਕੇ ਰੱਖੋ,
ਕੁਰਾਹੇ ਪੈ ਰਿਹਾ ਬੱਚਾ, ਕਦੇ ਤਾਂ ਝਿੜਕਣਾ ਪੈਂਦੈ।

ਖ਼ਰੇ ਵਾਪਸ ਹੀ ਆ ਜਾਵੇ ਉਦ੍ਹੀ ਹਾਰੀ ਹੋਈ ਦੌਲਤ,
ਜੁਆਰੀ ਨੂੰ ਇਸੇ ਹੀ ਆਸ 'ਤੇ ਫਿਰ ਖੇਡਣਾ ਪੈਂਦੈ।

ਨਹੀਂ ਹੁੰਦਾ ਭਲਾ ਏਦਾਂ 'ਭਲਾ' ਆਖੋ ਜੇ ਹਰ ਵੇਲੇ,
ਭਲੇ ਦੇ ਵਾਸਤੇ ਯਾਰੋ, 'ਬੁਰਾ' ਵੀ ਬੋਲਣਾ ਪੈਂਦੈ।

ਅਗਰ ਅਣਜਾਣ ਏਂ ਤਾਂ ਜਾਚ ਇਹ ਸਿੱਖ ਲੈ ਪਰਿੰਦੇ ਤੋਂ,
ਉਡਾਰੀ ਭਰਨ ਤੋਂ ਪਹਿਲਾਂ, ਪਰਾਂ ਨੂੰ ਤੋਲਣਾ ਪੈਂਦੈ।

ਨਹੀਂ ਬਣਦਾ ਕਦੇ ਮੰਜ਼ਿਲ ਦੁਰਸਤੇ ਦਾ ਹਰਿਕ ਰਸਤਾ,
ਕਿਸੇ ਤੋਂ ਪਰਤਣਾ ਪੈਂਦੈ, ਕਿਸੇ ਤੇ ਭਟਕਣਾ ਪੈਂਦੈ।

ਨਾ ਛਾਲਾਂ ਮਾਰ ਤੂੰ 'ਮਹਿਰਮ', ਤਸੱਲੀ ਨਾਲ ਚੜ੍ਹ ਪੌੜੀ,
ਕਦਮ ਉਖੜੇ ਤਾਂ ਹੇਠਾਂ ਨੂੰ, ਸਿਖ਼ਰ ਤੋਂ ਡਿੱਗਣਾ ਪੈਂਦੈ।

*੪੨੬-ਦ ਬੀ ਸ਼ਹੀਦ ਊਧਮ ਸਿੰਘ ਨਗਰ,*
*(ਅਕਾਲ ਸਟੇਡੀਅਮ ਤੋਂ ਕੋਟਰਾਣੀ ਰੋਡ)*
*ਸਤਨਾਮਪੁਰਾ ਫਗਵਾੜਾ, ੧੪੪੪੦੨*

# ਰੁਬਾਈਆਂ

—ਨਵਰਾਹੀ ਘੁਗਿਆਣਵੀ

ਹੇ ਮੇਰੀ ਕੰਬਖ਼ਤੀ ਯਾ ਰੱਬ, ਰਸਤਾ ਛੱਡ ਕੁਰੱਸਤੇ ਪੈਣਾ।
ਅਸਲ ਅਮੋਲਕ ਮੋਤੀ ਛੱਡ ਕੇ, ਕੁਹਜੇ ਘੋਗੇ ਸਸਤੇ ਲੈਣਾ।
ਜੇ ਤੂੰ ਚਾਹਵੇਂ ਮਿਲ ਸਕਦੀ ਹੈ, ਸੱਚੀ ਨੂਰ-ਪ੍ਰਸਤੀ ਮੈਨੂੰ,
'ਨਵਰਾਹੀ' ਬਿਨ ਕਿਰਪਾ ਤੇਰੀ, ਬੈਠਾ ਵਿਚ ਚੁਰੱਸਤੇ ਰਹਿਣਾ।

ਤੇਰੇ ਤੋਂ ਪ੍ਰਭਾਵਿਤ ਹੋ ਕੇ, ਮੈਂ ਛੁਹੀਆਂ ਉਚਿਆਈਆਂ।
ਦਿਲ ਸਾਗਰ 'ਚੋਂ ਮੋਤੀਆਂ ਵਾਂਗੂੰ, ਪਾਈਆਂ ਗੁਪਤ ਸੱਚਾਈਆਂ।
ਅਨੁਭਵ ਮੇਰਾ ਰਿਹਾ ਨਿਖ਼ਰਦਾ, ਮਿਹਰ ਤੇਰੀ ਦੇ ਸਦਕਾ
'ਨਵਰਾਹੀ' ਕਸਵੱਟੀ ਪਰਖੇ, ਚੰਗਿਆਈਆਂ, ਬੁਰਿਆਈਆਂ।

*ਨਵਾਂ ਹਰਿੰਦਰ ਨਗਰ,*
*ਫਰੀਦਕੋਟ-੧੫੧203*

# ਕਵਿਤਾਵਾਂ

—ਮਨਮੋਹਨ ਸਿੰਘ ਦਾਊਂ

## ਦਰਾਂ 'ਤੇ ਚਾਨਣ ਜਗੇ

✡ ਕੰਧਾਂ ਕੱਚੀਆਂ
ਬਣੀਆਂ ਪੱਕੀਆਂ
ਲੱਗਾ ਸੰਗ-ਮਰਮਰ ਹੇ।

✡ ਰਿਸ਼ਤੇ ਰੁੱਠੇ
ਘਰ ਟੁੱਟੇ
ਹੋ ਗਈ ਦਰ-ਦਰ ਹੇ।

✡ ਪਿਆਰ ਮੁੱਕੇ
ਸਿਆੜ ਸੁੱਕੇ
ਮਿਹਨਤ ਜਰ-ਜਰ ਹੇ।

✡ ਚਿੱਠੀ ਗੁੰਮੀ
ਸੱਥ ਸੁੰਨੀ
ਦੁੱਖੜਾ ਘਰ-ਘਰ ਹੇ।

✡ ਬੂਹੇ ਬੰਦ
ਜੰਦਰੇ ਜੰਗ
ਹੁੰਦੀ ਘੱਰਰ-ਘੱਰਰ ਹੇ।

✡ ਕੂੜ ਗੂੰਜੇ
ਸੱਚ ਧੂੰਜੇ
ਜਿਉਣਾ ਡਰ-ਡਰ ਹੇ।

✡ ਮਾਪੇ ਉਦਾਸ
ਗੱਭਰੂ ਬੇਆਸ
ਹੁੰਦੀ ਮਰ-ਮਰ ਹੇ।

✡ ਕੁੱਖਾਂ ਕੋਹੀਆਂ
ਕੰਜਕਾਂ ਮੋਈਆਂ
ਕੇਹੀ ਬਰ-ਬਰ ਹੇ।

✡ ਖੂਹ ਖਾਲੀ
ਮਰਦੇ ਹਾਲੀ
ਰੌਂਦੇ ਦਰ ਬੇਦਰ ਹੇ।

✡ ਸੰਭਲ ਲੋਕਾ
ਦੇਵਾਂ ਹੋਕਾ
ਮਸਲਾ ਕਰ ਸਰ ਹੇ।

✡ ਪੰਛੀ ਮੋਏ
ਰੁੱਖ ਰੋਏ
ਕਣੀਆਂ ਤਰ ਵਰ੍ਹ ਹੇ।

✡ ਫੁੱਲ ਮਹਿਕਣ
ਰੁੱਤਾਂ ਟਹਿਕਣ
ਹੋਵੇ ਸਰ-ਸਰ ਹੇ।

✡ ਬੱਤੀਆਂ ਜੱਗਣ
ਰਾਤਾਂ ਮੱਘਣ
ਦੀਵੇ ਧਰ-ਧਰ ਹੇ।

✡ ਗੂੰਜੇ ਰਬਾਬ
ਜੀਵੇ ਪੰਜਾਬ
ਹੋਵੇ ਚਾਨਣ ਘਰ-ਘਰ ਹੇ।

## ਵੰਡ ਸ਼ਬਦ ਖ਼ਜ਼ਾਨਾ ਚਾਨਣ ਦਾ

ਤੇਰੇ ਕੋਲ ਖ਼ਜ਼ਾਨਾ ਸ਼ਬਦਾਂ ਦਾ,
ਛੱਟਾ-ਛੱਟਾ ਦੇ ਕੇ ਵੰਡ।
ਤੇਰੇ ਕੋਲ ਬਾਣੀ ਦਾ ਚਾਨਣ ਹੈ,
ਸੱਚ ਬੋਲ ਤੇ ਝੂਠ ਨੂੰ ਭੰਡ।
ਤੇਰੇ ਕੋਲ ਫੁੱਲਾਂ ਦੀ ਖਾਰੀ ਹੈ,
ਖ਼ੁਸ਼ਬੂ ਬਣ, ਕਰ ਦਿਲ ਨਾ ਤੰਗ।
ਤੇਰੇ ਕੋਲ ਬੋਲਾਂ ਦਾ ਚੱਪੂ ਹੈ,
ਝੱਖੜਾਂ ਨਾਲ ਤੂੰ ਲੜ ਲੈ ਜੰਗ।
ਤੇਰੇ ਕੋਲ ਕਮੰਡਲ ਪਾਣੀ ਦਾ,
ਘਨੱਈਏ ਵਰਗਾ ਜੀਵਨ ਹੰਢ।
ਤੇਰੇ ਕੋਲ ਸ਼ਾਇਰੀ ਦਾ ਸਰਵਰ ਹੈ,
ਆਪਾ ਵਾਰ, ਤੂੰ ਕਰ ਨਾ ਸੰਗ।
ਤੇਰੇ ਕੋਲ ਕਲਮ ਦੀ ਸ਼ਕਤੀ ਹੈ,
ਐਸਾ ਲਿਖ, ਸਭ ਹੋਵਣ ਦੰਗ।
ਤੇਰੇ ਕੋਲ ਚੇਤਨਾ ਦਾ ਤਰਕਸ਼ ਹੈ,
ਨਵਾਂ ਸਿਰਜ, ਨਿਕੰਮਾ ਭੰਗ।
ਤੇਰੇ ਕੋਲ ਗਿਆਨ ਦਾ ਸੂਰਜ ਹੈ,
ਚਾਨਣ ਨਾਲ ਤੂੰ ਸਭ ਨੂੰ ਰੰਗ।

# ਪ੍ਰਿੰ. ਕਰਤਾਰ ਸਿੰਘ ਕਾਲੜਾ ਦੀ ਚਾਰ ਰਚਨਾਵਾਂ

## ਗ਼ਜ਼ਲ

◆ ਹਉਕਿਆਂ ਅੱਗ ਨਹੀਂ ਬਾਲੀ, ਹਰਾਰਤ ਦਿੱਤੀ।
ਜ਼ਿੰਦਗੀ ਤਾਈਂ ਜੋ ਗਰਮਾਏ ਉਹ ਖ਼ਸਲਤ ਦਿੱਤੀ!

◆ ਇਕ ਨਜ਼ਰ ਤੇਰੀ ਨੇ ਮਾਨਵ ਦੀ ਮੁਹੱਬਤ ਦਿੱਤੀ,
ਮੁਸ਼ਕਿਲਾਂ ਨਾਲ ਉਲਝ ਸਕਣੇ ਦੀ ਹਿੰਮਤ ਦਿੱਤੀ।

◆ ਡੁੱਬਣ ਜਦ ਮੈਂ ਗਿਆ, ਲਹਿਰਾਂ ਥਪੇੜੇ ਮਾਰੇ,
ਜ਼ਿੰਦਗੀ ਜੂਝ ਕੇ ਜੀਣੇ ਦੀ ਹਿਦਾਇਤ ਦਿੱਤੀ।

◆ ਸ਼ਾਇਰੀ ਕਰਨ ਤੋਂ ਪਹਿਲਾਂ ਤੂੰ ਕਰੀਂ ਮਨ ਨਿਰਮਲ,
ਸ਼ਬਦਾਂ ਦੇ ਰਾਹ ਪਿਆਂ ਬਾਪੂ ਨਸੀਹਤ ਦਿੱਤੀ।

◆ ਸਿੰਮ ਪਿਐ ਪਿਆਰ ਦਾ ਇਕ ਝਰਨਾ ਮੇਰੇ ਹਿਰਦੇ 'ਚੋਂ,
'ਕਾਲੜਾ' ਵੰਡਦਾ ਹੈ 'ਕਰਤਾਰ' ਦੀ ਦੌਲਿਤ ਦਿੱਤੀ।

## ਨੌ ਮਾਰਚ

(ਮੇਰਾ ੭੫ਵਾਂ ਜਨਮ ਦਿਨ ਸੀ)

✿ ਉਠਦੇ ਸਾਰ ਹੀ ਬੱਚਿਆਂ ਅੱਜ ਵਧਾਈ ਦਿੱਤੀ ਹੈ।
ਇਸ ਮਿੱਟੀ ਦੇ ਭਾਂਡੇ ਦੀ ਅੱਜ ਡਾਇਮੰਡ ਜੁਬਲੀ ਹੈ!

✿ ਲੰਮੇ ਜੀਵਨ-ਰਾਹ ਦਾ ਪੈਂਡਾ ਹੋਰ ਨਿਖੁੱਟ ਗਿਆ,
ਅੱਜ ਤੋਂ ਮੈਨੂੰ ਦਿੱਲੀ ਕੁਝ ਕੁਝ ਨੇੜੇ ਲੱਗਦੀ ਹੈ।

✿ ਦਿੱਲੀ ਨੇੜੇ ਲੱਗਦੀ ਹੈ ਤਾਂ ਚੰਗੀ ਹੀ ਗੱਲ ਹੈ,
ਦੇਖ ਕੀ ਚੜ੍ਹਦੀ ਕਲਾ 'ਚ ਤੇਰੀ ਜੀਵਨ-ਜੁਗਤੀ ਹੈ?

✿ ਚਿਤਰ ਗੁਪਤ ਨੂੰ ਪਤਾ ਹੋਏਗਾ ਕਾਲੇ ਲੇਖਾਂ ਦਾ,
ਕਰਨ ਸਮੇਂ ਮਾੜੀ ਹਰਕਤ ਵੀ ਲੱਗਦੀ ਚੰਗੀ ਹੈ!

✿ ਚੰਗੀਆਂ ਤਾਂ ਚੰਗੀਆਂ ਨੇ ਬਖ਼ਸ਼ਿਸ਼ ਹੈ ਗੁਰੂ ਨਾਨਕ ਦੀ,
ਮਾੜੀ ਜੋ ਹਰਕਤ ਹੈ ਹੋਈ ਮੇਰੀ ਅਪਣੀ ਹੈ।

✿ ਚਾਹਮਲ ਨਾ ਬੈਠੀਂ ਕਿ ਪੌਣੀ ਸਦੀ ਹੰਢਾ ਲੀਤੀ,
ਦੱਸ ਤੇਰੇ ਕਿਹੜੀ ਸੁਰਖ਼ਾਬ ਦੀ ਕਲਗੀ ਲੱਗੀ ਹੈ!!

✿ ਮਨ ਵਿਚ ਕੰਘੀ ਮਾਰ 'ਕਾਲੜਾ' ਸੋਚ ਅਗੇਰੇ ਦੀ,
ਮੰਜ਼ਿਲ ਦੀ ਵੀ ਤਾਂਘ ਕਦੇ ਦੱਸ ਮਨ ਵਿਚ ਉਪਜੀ ਹੈ?

*ਗੀਤ*

## ਕਿੰਵ ਤੈਨੂੰ ਭੁੱਲ ਜਾਵਾਂ!!

(ਸੁਰਗੀ ਪਤਨੀ ਦੇ ਨਾਂ)

ਕਿੰਵ ਤੈਨੂੰ ਭੁੱਲ ਜਾਵਾਂ, ਵੇ ਸੱਜਣਾ!
ਕਿੰਵ ਤੈਨੂੰ ਭੁੱਲ ਜਾਵਾਂ?

ਸਾਂਝਾਂ ਦੀ ਲੰਮੀ ਤੰਦ ਪਾ ਕੇ, ਪ੍ਰੇਮ ਗਲੋਟ ਅਟੇਰੇ।
ਦੂਰ ਦੁਰਾਡੇ ਤੁਰ ਗਏ ਸਾਰੇ, ਰਹੇ ਨਾ ਤੇਰੇ ਮੇਰੇ!
ਤੂੰ ਵੀ ਛੱਡ ਕੇ ਤੁਰ ਗਿਉਂ ਸੱਜਣਾ,
ਮੈਂ ਕਿੱਧਰ ਨੂੰ ਜਾਵਾਂ! ਵੇ ਸੱਜਣਾ, ਤੈਨੂੰ ਕਿੰਵ ਭੁੱਲ ਜਾਵਾਂ!?

ਯਾਦ ਤੇਰੀ ਦੇ ਉਠਣ ਉਲੰਬੇ, ਔਖੇ ਹੋ ਗਏ ਸਹਿਣੇ।
ਯਾਦਾਂ ਦੇ ਝੁਰਮਟ ਵਿਚ ਫਾਥਾ, ਜਿੰਦ ਪੈ ਗਈ ਗਹਿਣੇ।
ਮਨ-ਮੰਦਰ ਵਿਚ ਬਹਿ ਕੇ ਦੱਸੀਂ
ਗੀਤ ਕਿਵੇਂ ਨਾ ਗਾਵਾਂ? ਵੇ ਸੱਜਣਾ, ਤੈਨੂੰ ਕਿਵੇਂ ਭੁਲਾਵਾਂ!?

ਦਰਦ ਅਵੱਲੇ ਨੂੰ ਨਾ ਸਮਝਣ, ਮੀਤ ਕਿਵੇਂ ਭੁੱਲ ਜਾਵੇ?
ਹਮਦਰਦੀ ਜਤਲਾਵੇ ਦੁਨੀਆ, ਤਰਸ ਜਿਹਾ ਪਈ ਖਾਵੇ।
ਰੋਮ ਰੋਮ ਵਿਚ ਵੱਸਿਐਂ ਸੱਜਣਾ
ਕਿਹੜੇ ਤਖ਼ਤ ਬਹਾਵਾਂ? ਵੇ ਸੱਜਣਾ, ਤੈਨੂੰ ਕਿਵੇਂ ਭੁਲਾਵਾਂ? !

ਅਗਲਾ ਮਾਰਗ ਭੀੜਾਂ ਭਰਿਆ, ਜਿੰਦ ਰਹਿ ਗਈ ਇਕੱਲੀ।
ਮਨ ਦੀ ਹਰ ਤੰਦੀ ਵਿਚ ਬੱਝ ਗਈ ਜਾਪੇ ਗ਼ਮ ਦੀ ਛੱਲੀ!
ਕਿਹੜੇ ਗ਼ਮ ਨੂੰ ਦੱਸ ਉਲਾਂਘਾਂ,
ਕਿਹੜਾ ਸੀਨੇ ਲਾਵਾਂ!
ਕਿੰਵ ਤੈਨੂੰ ਭੁੱਲ ਜਾਵਾਂ ਵੇ ਸੱਜਣਾ!
ਤੈਨੂੰ ਕਿੰਵ ਭੁੱਲ ਜਾਵਾਂ!!

## ਤੂੰ ਹੀ ਤੂੰ

✿ ਮੈਂ ਨਾ ਮੈਂ, ਮੈਂ ਨਾ ਮੈਂ, ਤੂੰ ਹੀ ਤੂੰ, ਤੂੰ ਹੀ ਤੂੰ।
ਜ਼ਿੰਦਗੀ ਇਸ ਤਰ੍ਹਾਂ ਰਸ 'ਚ ਭਿੰਨ ਬਣੂੰ!

✿ ਬੇ-ਵੜਾ ਬੇ-ਵੜਾ ਮੈਂ ਸਦਾ ਹੀ ਰਿਹਾਂ,
ਬਾ-ਵੜਾ ਬਾ-ਵੜਾ ਤੂੰ ਹੀ ਤੂੰ, ਤੂੰ ਹੀ ਤੂੰ!

✿ ਉਮਰ ਭਰ ਜੇ ਭਲਾ ਨਾ ਕਦੇ ਚਿਤਵਿਆ,
ਝੂਰਦਾ, ਝੂਰਦਾ, ਝੂਰਦਾ ਹੀ ਮਰੂੰ।

✿ ਮਰਨ ਪਿੱਛੋਂ ਜੇ ਰਹਿਮਤ ਦਾ ਦਰ ਖੁਲ੍ਹ ਗਿਆ,
ਕੀ ਕਰੂੰ, ਕੀ ਕਰੂੰ, ਝੋਲੀਆਂ ਕਿੰਵ ਭਰੂੰ?

✿ ਚਾਰ ਪਹਿਰਾਂ ਦੀ ਹੈ ਜ਼ਿੰਦਗੀ ਹਿਜਰ ਦੀ,
ਹੋ ਕੇ 'ਕਰਤਾਰ' ਰੂਪ ਓਸ ਦੇ ਵਿਚ ਰਲੂੰ!

*੨੯ ਵਾਟਰਵੇਲ ਬੋਲੇਵਰਡ,*
*ਟੇਲਰਜ਼ ਹਿੱਲ-੩੦੩੭*
*ਵਿਕਟੋਰੀਆ (ਅਸਟ੍ਰੇਲੀਆ)*



## .ਗ਼ਜ਼ਲ / *—ਮਹਿਮਾ ਸਿੰਘ ਤੂਰ*

ਉਹ ਜੋ ਵਾਂਗੂੰ ਸਫ਼ੀਨੇ ਤਰੇ ਰੌਸ਼ਨੀ,
ਸਾਡੇ ਜੀਵਨ 'ਚ ਆ ਕੇ ਭਰੇ ਰੌਸ਼ਨੀ।

ਹਾਲੇ ਉਠ ਕੇ ਅਸੀਂ ਵੇਖਦੇ ਵੀ ਨਹੀਂ,
ਭਾਵੇਂ ਬੂਹੇ 'ਤੇ ਬੈਠੀ ਠਰੇ ਰੌਸ਼ਨੀ।

ਉਠ ਕੇ ਉਹ ਤਾਂ ਦਸਤਕ ਵੀ ਦੇ ਨਾ ਸਕੇ,
ਸਾਡੇ ਕੋਲੋਂ ਅਜੇ ਤਾਂ ਡਰੇ ਰੌਸ਼ਨੀ।

ਭਾਵੇਂ ਦੁਨੀਆ ਦੇ ਵਿਚ ਇਹ ਕਿਤੇ ਵੀ ਰਹੇ,
ਨੇੜੇ ਕੋਲੋਂ ਕਦੇ ਨਾ ਹਰੇ ਰੌਸ਼ਨੀ।

ਖੌਰੇ ਕਿਹੜੇ ਮਸੀਹੇ ਨੂੰ ਲੱਭਦੇ ਅਸੀਂ,
ਸਾਡੇ ਹੱਥਾਂ 'ਤੇ ਆ ਕੇ ਧਰੇ ਰੌਸ਼ਨੀ।

ਹੁਣ ਤਾਂ ਬਾਲ਼ੇ ਲਹੂ ਵਿਚ ਨੇ ਦੀਵੇ ਅਸੀਂ,
ਸਾਡੇ ਕੋਲੋਂ ਰਹੇ ਨਾ ਪਰੇ ਰੌਸ਼ਨੀ।

ਸਾਡੇ ਹਿੱਸੇ ਦਾ ਸੂਰਜ ਵੀ ਆਖ਼ਰ ਚੜ੍ਹੇ
ਸਾਡੇ ਅੰਬਰ 'ਚ ਆ ਕੇ ਕਰੇ ਰੌਸ਼ਨੀ।

*ਤੂਰ ਨਿਵਾਸ, ਹਲਵਾਰਾ (ਲੁਧਿਆਣਾ)*
*ਫੋਨ-੦੧੬੨੪-੨੧੩੪੯੦*

## ਦੋ ਕਤਏ / *—ਮਹਿਮਾ ਸਿੰਘ ਤੂਰ*

ਜਲਦੇ ਹੋਏ ਜੰਗਲ ਵਿਚ ਰਾਗ-ਮਲਹਾਰ ਕਹੇ,
ਘਨਘੋਰ ਘਟਾਵਾਂ ਨੂੰ ਲੋਕੋ ਬੇ-ਵਫ਼ਾ ਲਿਖਣਾ।
ਉਹ ਰੂਹਾਂ ਦੀ ਜ਼ਖ਼ਮੀ ਸਰਗਮ ਦਾ ਪਤਾ ਦੇਵੇ,
ਗ਼ਜ਼ਲਾਂ ਦੀ ਪੁਸਤਕ ਦਾ ਹਰ ਐਸਾ ਸਫ਼ਾ ਲਿਖਣਾ।

ਐ ਈਵਾ! ਤੂੰ ਉਸ ਨੂੰ ਜਾ ਕੇ ਕਹਿ ਦੇਣਾ,
ਅੱਜ ਤੇਰੇ ਮਹਿਰਮ ਦਾ ਰੰਗ ਨਿਆਰਾ ਹੈ।
ਤੇਰੇ ਹਿਜਰ 'ਚ ਬੈਠਾ ਗ਼ਜ਼ਲਾਂ ਲਿਖਦਾ ਹੈ,
ਤੇਰਾ ਮਹਿਰਮ ਜਿਸ ਦਾ ਪਿੰਡ 'ਹਲਵਾਰਾ' ਹੈ।

## ਕਵਿਤਾਵਾਂ / *—ਸ਼ਿਵਨਾਥ*

### ਪ੍ਰਦੂਸ਼ਣ

ਸੁਗੰਧੀ ਉੱਡ ਗਈ
ਮੁਰਝਾ ਗਏ ਚਿਹਰੇ ਗ਼ੁਲਾਬਾਂ ਦੇ।
ਇਹ ਕਿੱਥੋਂ ਆ ਗਿਆ ਏ,
ਦੌੜ ਕੇ ਬਾਰੂਦ ਦਾ ਧੂੰਆਂ!

### ਹਨੇਰਾ

ਰੌਸ਼ਨੀਆਂ ਦੇ ਦੌਰ 'ਚ ਵੀ ਹੈ,
ਕਿੰਨਾ ਘੁੱਪ-ਹਨੇਰਾ!
ਮੈਨੂੰ ਉਸ ਦਾ ਮੂੰਹ ਨਾ ਜਾਪੇ,
ਉਸਨੂੰ ਮੇਰਾ ਚਿਹਰਾ!

### ਮੁਲੰਮਾ

ਨਾ ਬੱਹਿਣਾ ਹੈ ਤਵੀ ਉੱਤੇ।
ਨਾ ਲਾਉਣੇ ਜ਼ਹਿਰ ਬੁਲ੍ਹਾਂ ਨੂੰ।
ਸਲੀਬ ਉੱਤੇ ਲਟਕਣਾ ਵੀ,
ਭਿਆਨਕ ਮੌਤ ਲੱਗਦੀ ਹੈ,
ਮਗਰ ਚਾਹੁੰਦੇ ਹਾਂ ਸਾਨੂੰ ਵੀ,
ਮਿਲੇ ਪਦਵੀ ਸ਼ਹੀਦਾਂ ਦੀ।

*(ਛੱਪ ਰਹੀ ਪੁਸਤਕ, 'ਮੈਂ ਦੀਵੇ ਕਿਸ ਤਰ੍ਹਾਂ ਬਾਲਾ', ਵਿਚੋਂ)*

*੧੨੫੭ C-LIG, ਫੇਜ਼-੧੦-ਮੋਹਾਲੀ*

## 'ਬਰਫ਼ ਵਾਂਗੂੰ ਜਿੰਦ ਖੁਰੇ''

*—ਜਸਪਾਲ 'ਜ਼ੀਰਵੀ'*

ਬਰਫ਼ ਵਾਂਗੂੰ ਜ਼ਿੰਦ ਖੁਰੇ
ਪਿਆਰ ਦੇ ਨੇ ਦੁੱਖ ਬੁਰੇ।

ਤੂੰ ਅੱਖੀਆਂ ਤੋਂ ਪਰ੍ਹੇ
ਚੱਲਣ ਇਸ ਦਿਲ ਤੇ ਛੁਰੇ।

ਬੱਸ ਇਕ ਤੇਰੀ ਲਗਨ
ਹੋਰ ਨਾ ਕੁਝ ਵੀ ਫੁਰੇ।

ਤਾਪ ਤੇਰੇ ਇਸ਼ਕ ਦਾ
ਵੈਦ ਵੱਲ ਘਰ ਦੇ ਤੁਰੇ।

ਵਿਚ ਸਾਹਾਂ ਨਾ ਤੇਰਾ
ਸੁਣ ਜ਼ਰਾ ਹੋ ਕੇ ਉਰੇ।

ਖ਼ਾਬ ਉਣਦਾ ਰਾਤ ਭਰ
ਕੱਢ ਨਾ ਦੇਵੀਂ ਘੁਰੇ।

ਹੋ ਗਏ ਨੇ ਉਹ ਮੇਰੇ
ਦਿਨ ਗਏ ਸਮਝੋ ਬੁਰੇ।

*੪੩੧-੧੦-ਸਾਹਮਣੇ ਰੇਡੀਓ ਸਟੇਸ਼ਨ, ਜਲੰਧਰ*

# ਅਦੁੱਤੀ ਕ੍ਰਿਤ ਸ੍ਰੀ ਦਸਮ ਗ੍ਰੰਥ ਸਾਹਿਬ

*—ਮਾਸਟਰ ਦਰਸ਼ਨ ਸਿੰਘ*



ਮਾਸਟਰ ਦਰਸ਼ਨ ਸਿੰਘ ਜੀ ਨਾਮਧਾਰੀ ਸਿੱਖ ਸਮਾਜ ਵਿਚ ਗੁਰਬਾਣੀ ਦੇ ਸ਼ੁਧ ਉਚਾਰਣ ਵਾਲੇ ਪਾਠ ਦੇ ਮਾਹਰ ਹਨ। ਉਹਨਾਂ ਦੀ ਰਸਨਾ ਦੁਆਰਾ ਸ੍ਰੀ ਆਦਿ ਅਤੇ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਪਾਠ ਦੀਆਂ ਐਮ. ਪੀ. ਥ੍ਰੀ ਸੀਡੀਜ਼ ਤਿਆਰ ਹੋਈਆਂ ਹਨ। ਸ੍ਰੀ ਦਸਮ ਗ੍ਰੰਥ ਦੀਆਂ ਸੀ. ਡੀ.ਜ਼ ਦੇ ਸੰਗਤ ਨੂੰ ਭੇਟ ਕਰਨ ਦੇ ਅਵਸਰ ਤੇ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਦੇ ਸ਼ੁਭ ਅਵਸਰ ਤੇ ਹਾਜ਼ਰ ਵਿਦਵਾਨਾਂ ਸਾਹਮਣੇ ਮਾਸਟਰ ਦਰਸ਼ਨ ਸਿੰਘ ਜੀ ਨੇ ਜੋ ਵਿਚਾਰ ਰੱਖੇ ਉਹ ਇਕ ਸੰਖੇਪ ਲੇਖ ਦੇ ਰੂਪ ਵਿਚ ਅਸੀਂ ਪ੍ਰਕਾਸ਼ਿਤ ਕਰ ਰਹੇ ਹਾਂ। *—ਸੰਪਾਦਕ*

ਅੱਜ ਮੈਂ ਗੱਲ ਕਰਨੀ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਕ੍ਰਿਤ ਸ੍ਰੀ ਦਸਮ ਗ੍ਰੰਥ ਸਾਹਿਬ ਦੀ, ਜੋ ਅਕਾਲ ਪੁਰਖ ਦੇ ਨਿਰਗੁਣ ਅਤੇ ਸਰਗੁਣ ਸਰੂਪ ਦੀ ਲਖਤਾ ਕਰਵਾਉਂਦੀ ਹੈ। ਭਰਮਾਂ ਵਹਿਮਾਂ ਵਿਚੋਂ ਕੱਢ ਕੇ ਸੁੱਚੇ ਅਤੇ ਸੱਚੇ ਜੀਵਨ ਦਾ ਮਾਰਗ ਪ੍ਰਦਰਸ਼ਨ ਕਰਦੀ ਹੈ ਜਿਸ ਦੇ ਨਾਲ ਹੀ ਬੀਰ ਰਸ, ਸੰਸਾਰੀ ਗਿਆਨ ਅਤੇ ਰਾਜਨੀਤੀ ਮਾਰਗ ਦਾ ਇਸ ਦੇ ਪੜ੍ਹਿਆਂ ਸੁਣਿਆਂ ਹੀ ਪਤਾ ਲੱਗਦਾ ਹੈ। ਅਧਿਆਤਮਕਤਾ ਅਤੇ ਸ਼ਾਂਤ ਰਸ ਦੀ ਪ੍ਰਾਪਤੀ ਹੁੰਦੀ ਹੈ।

ਸੰਸਾਰ ਵਿਚ ਮਨੁੱਖੀ ਜੀਵਨ ਨੂੰ ਇੱਜ਼ਤ ਨਾਲ ਗੁਜ਼ਾਰਨਾ ਜ਼ਰੂਰੀ ਹੈ ਜਿਸ ਤਰ੍ਹਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਤੁਕ ਹੈ "ਜੇ ਜੀਵੈ ਪਤਿ ਲਥੀ ਜਾਇ॥ ਸਭ ਹਰਾਮ ਜੇਤਾ ਕਿਛੁ ਖਾਇ॥" ਸੋ ਇਜ਼ਤ ਨਾਲ ਜੀਵਨ ਗੁਜ਼ਾਰਨ ਲਈ ਬੀਰ ਰਸ ਜ਼ਰੂਰੀ ਹੈ। ਇਸ ਤਰ੍ਹਾਂ ਦੇ ਜੀਵਨ ਲਈ ਕਲਗੀਧਰ ਪਾਤਸ਼ਾਹ ਨੇ ਅਪਨੀ ਇਸ ਕ੍ਰਿਤ ਵਿਚ ਸੇਧ ਦਿੱਤੀ ਹੈ। ਅਧਿਆਤਮਵਾਦ ਦੇ ਪਖੋਂ ਮੈਂ ਬੇਨਤੀ ਕਰਾਂ ਸ਼ਿਵ ਜੀ ਦੇ ਦੂਸਰੇ ਅਵਤਾਰ ਪਾਰਸ ਨਾਥ ਦੇ ਪ੍ਰਸੰਗ ਨੂੰ ਪੜ੍ਹਿਆਂ ਪਤਾ ਲੱਗਦਾ ਹੈ, ਕਿਸ ਤਰ੍ਹਾਂ ਰਾਜੇ ਪਾਰਸ ਨਾਥ ਨੇ ਲਗਭਗ ਸਾਰੇ ਸੰਸਾਰ ਨੂੰ ਜਿੱਤ ਲਿਆ ਪਰ ਸ਼ਾਂਤੀ ਨਾ ਆਈ। ਮਛਿੰਦ੍ਰ ਨਾਥ ਜੋਗੀ ਕੋਲੋਂ ਪੁੱਛ ਤੇ ਮਨ ਨੂੰ ਰਾਜਾ, ਮੋਹ ਅਤੇ ਬਿਬੇਕ ਸੈਨਾਪਤੀ, ਅਤੇ ਮਨ ਤੇ ਪ੍ਰਭਾਵ ਪਾ ਰਹੀਆਂ ਕੁਬ੍ਰਿਤੀਆਂ ਅਤੇ ਸੁਬ੍ਰਿਤੀਆਂ ਰੂਪੀ ਸੂਰਮਿਆਂ ਦਾ ਵਰਨਣ ਕੀਤਾ ਹੈ।

ਮਛਿੰਦ੍ਰ ਨਾਥ ਜੋਗੀ ਨੇ ਕੁਬ੍ਰਿਤੀਆਂ ਦਾ ਵਰਨਣ ਕਰਨ ਤੋਂ ਬਾਦ ਸਰੀਰ ਦੀ ਪਵਿਤ੍ਰਤਾ ਲਈ ਇਸ਼ਨਾਨ ਕੀਤਾ ਅਤੇ ਮਨ ਦੀ ਪਵਿਤ੍ਰਤਾ ਲਈ ਮੰਤ੍ਰ ਪੜ੍ਹੇ। ਏਥੇ ਮੈਂ ਆਪ ਜੀ ਦੀ ਜਾਣਕਾਰੀ ਲਈ ਬੇਨਤੀ ਕਰਾਂ ਨਾਮਧਾਰੀ ਮਰਯਾਦਾ ਅਨੁਸਾਰ ਹੋ ਰਹੇ ਅਖੰਡ ਪਾਠ ਸਮੇਂ ਮੋਹ ਦੀਆਂ ਫੌਜਾਂ ਦਾ ਵਰਨਣ ਹੋ ਜਾਣ ਤੇ ਪਾਠੀ ਬਦਲ ਦਿੱਤਾ ਜਾਂਦਾ ਹੈ ਸਗੋਂ ਪਾਠ ਦੀ ਤੁਕ ਦੂਸਰਾ ਪਾਠੀ ਲੈ ਲੈਂਦਾ ਹੈ। ਪਹਿਲਾ ਪਾਠੀ ਇਸ਼ਨਾਨ ਕਰਨ ਤੋਂ ਬਿਨਾਂ ਨਾ ਪ੍ਰਸ਼ਾਦ ਪਾਣੀ ਛਕ ਸਕਦਾ ਹੈ ਨਾ ਹੀ ਪਾਠ ਦੀ ਵਾਰੀ ਲਾ ਸਕਦਾ ਹੈ। ਬਿਬੇਕ ਦੇ ਪ੍ਰਸੰਗ ਦਾ ਪਾਠ ਦੂਸਰਾ ਪਾਠੀ ਕਰਦਾ ਹੈ। ਕਹਿਣ ਤੋਂ ਮੇਰਾ ਭਾਵ ਹੈ ਕਿ ਕਲਗੀਧਰ ਪਾਤਸ਼ਾਹ ਨੇ ਇਸ ਪ੍ਰਸੰਗ ਵਿਚ ਫੁਰਮਾਇਆ ਹੈ ਕਿ ਕਿਸ ਤਰ੍ਹਾਂ ਕੁਬ੍ਰਿਤੀਆਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ ਅਤੇ ਸੁਬ੍ਰਿਤੀਆਂ ਨੂੰ ਪ੍ਰਬਲ ਕਰ ਕੇ ਪ੍ਰਮਾਤਮਾ ਦੇ ਨੇੜੇ ਹੋਇਆ ਜਾ ਸਕਦਾ ਹੈ ਅਤੇ ਆਵਾਗੌਣ ਤੋਂ ਮੁਕਤ ਹੋਇਆ ਜਾ ਸਕਦਾ ਹੈ।

ਕਾਵਿ-ਰੂਪੀ ਵਿੱਦਵਤਾ ਪਖੋਂ ਸ੍ਰੀ ਕਲਗੀਧਰ ਪਾਤਸ਼ਾਹ ਦੀ ਇਹ ਇਕ ਅਦੁੱਤੀ ਕ੍ਰਿਤ ਹੈ ਜਿਸ ਦੀ ਵੰਨਗੀ ਵਜੋਂ ਮੈਂ ਇਕ ਸਵੈਯਾ ਕ੍ਰਿਸ਼ਨਾ-ਅਵਤਾਰ ਦੇ ਪ੍ਰਕਰਣ ਵਿਚੋਂ ਕਹਿਦਾ ਹਾਂ ਜਿਸ ਦਾ ਪ੍ਰਸੰਗ ਇਸ ਤਰ੍ਹਾਂ ਹੈ। ਇਕ ਵੇਰ ਸ੍ਰੀ ਕ੍ਰਿਸ਼ਨ ਜੀ ਊਧਵ ਜੀ ਨੂੰ ਨਾਲ ਲੈ ਕੁਬਿਜਾ ਦੇ ਘਰ ਆਏ। ਕੁਬਿਜਾ ਨੇ ਕ੍ਰਿਸ਼ਨ ਜੀ ਨੂੰ ਸਤਿਕਾਰ ਨਾਲ ਸੁੰਦਰ ਪਲੰਘ ਤੇ ਬਿਠਾਇਆ ਤੇ ਊਧਵ ਧਰਤੀ ਤੇ ਬੈਠ ਗਿਆ ਅਤੇ ਲੱਗਾ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਚਰਨ ਪਲੋਸਣ। ਭਗਵਾਨ ਜੀ ਦੇ ਚਰਨਾਂ ਦੀ ਉਪਮਾ ਪਾਤਸ਼ਾਹ ਇਸ ਤਰ੍ਹਾਂ ਲਿਖਦੇ ਹਨ।

*ਜੋ ਪਦ ਪੰਕਜ ਸੇਸ ਮਹੇਸ ਸੁਰੇਸ ਦਿਨੇਸ ਨਿਸੇਸ ਨ ਪਾਏ॥ ਜੋ ਪਦ ਪੰਕਜ ਬੇਦ ਪੁਰਾਨ ਬਖਾਨ ਪ੍ਰਮਾਨ ਕੈ ਗਯਾਨ ਨ ਗਾਏ॥ ਜੋ ਪਦ ਪੰਕਜ ਸਿਧ ਸਮਾਧ ਮੈ ਸਾਧਤ ਹੈ ਮਨ ਮੋਨ ਲਗਾਏ॥ ਤੇ ਪਦ ਪੰਕਜ ਕੇਸਵ ਕੇ ਅਬ ਊਧਵ ਲੈ ਕਰ ਮੈ ਸਹਰਾਏ॥*

ਭਾਵ ਜੋ ਚਰਨ ਕਮਲ ਸ਼ੇਸ਼ ਨਾਗ, ਮਹੇਸ਼, ਇੰਦਰ, ਸੂਰਜ, ਚੰਦ੍ਰਮਾ ਪ੍ਰਾਪਤ ਨਹੀਂ ਕਰ ਸਕੇ। ਜਿਨ੍ਹਾਂ ਚਰਨ ਕਮਲਾਂ ਦਾ ਵੇਦ, ਪੁਰਾਨ ਆਦਿ ਵਿਖਿਆਨ ਕਰਦੇ ਹਨ ਪਰ ਉਹਨਾਂ ਦਾ ਗਿਆਨ, ਪ੍ਰਮਾਣ ਸਹਿਤ ਨਹੀਂ ਦੇ ਸਕੇ। ਜਿਨ੍ਹਾਂ ਚਰਨ

ਕਮਲਾਂ ਨੂੰ ਸਿੱਧ, ਸਮਾਧੀ ਵਿਚ ਸਾਧਦੇ ਹਨ ਅਤੇ ਮੁਨੀ ਲੋਕ, ਮੌਨ ਹੋ ਕੇ ਧਿਆਨ ਲਗਾਉਂਦੇ ਹਨ ਕ੍ਰਿਸ਼ਨ ਜੀ ਦੇ ਉਹਨਾਂ ਚਰਨਾਂ ਨੂੰ ਊਧਵ ਆ ਹੱਥਾਂ ਵਿਚ ਲੈ ਕੇ ਪਲੋਸ ਰਿਹਾ ਹੈ।

ਹੁਣ ਮੈਂ ਗੱਲ ਕਰਾਂ ੪੦੪ ਚਰਿੱਤ੍ਰ ਬਾਰੇ ਜਿਨ੍ਹਾਂ ਵਿਚ ਕੁਝ ਪੁਰਖ-ਚਰਿਤ੍ਰ ਅਤੇ ਬਾਕੀ ਤ੍ਰਿਅ ਚਰਿਤ੍ਰ ਹਨ ਜਿਨ੍ਹਾਂ ਨੂੰ ਅਗਿਆਨੀ ਪੁਰਸ਼ ਅਸ਼ਲੀਲ ਭਾਸ਼ਾ ਦਾ ਬਹਾਨਾ ਬਣਾ ਕੇ ਕਲਗੀਧਰ ਪਾਤਸ਼ਾਹ ਦੀ ਕ੍ਰਿਤ ਮੰਨਣੋਂ ਇਨਕਾਰੀ ਹਨ ਪਰ ਇਸ ਦੇ ਸਿੱਟੇ ਨੂੰ ਸਮਝਣ ਦਾ ਯਤਨ ਨਹੀਂ ਕਰਦੇ ਕਿ ਇਸ ਵਿਚੋਂ ਸਿਖਿਆ ਕੀ ਮਿਲਦੀ ਹੈ। ਸ੍ਰੀ ਗੁਰੂ ਜੀ ਦਾ ਚਰਿਤ੍ਰੋ ਪਖਯਾਨ ਲਿਖਣ ਦਾ ਮਨੋਰਥ ਸਿੱਖ ਸਮਾਜ ਨੂੰ ਇਕ ਐਸੀ ਦੇਣ ਦੇਣ ਦਾ ਹੈ ਕਿ ਜਿਸਨੂੰ ਪੜ੍ਹ ਕੇ ਸੰਸਾਰਕ ਜੀਵਨ ਵਿਚ ਸੁਚੇਤ ਹੋ ਜਾਣ। ਇਸ ਵਿਚ ਕਾਮ ਕ੍ਰੀੜਾ ਦਾ ਸਪੱਸ਼ਟ ਵਰਨਣ ਹੈ।

ਹੁਣ ਮੈਂ ਇਹਨਾਂ ਚਰਿਤ੍ਰਾਂ ਵਿਚੋਂ ਹੀ ਕੁਝ ਤੁਕਾਂ ਅਰਜ਼ ਕਰਦਾ ਹਾਂ ਜਿਸ ਤੋਂ ਤੁਸੀਂ ਅੰਦਾਜ਼ਾ ਲਾ ਸਕਦੇ ਹੋ ਕਿ ਇਹ ਬਾਣੀ ਕਿੰਨੀ ਨੀਤੀ ਭਰਪੂਰ ਅਤੇ ਜੀਵਨ ਦੀਆਂ ਬੁਲੰਦੀਆਂ ਨੂੰ ਪ੍ਰਾਪਤ ਕਰਨ ਲਈ ਕਿੰਨੀ ਸਾਰਥਕ ਹੈ :

੧. ਗੀਤ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ॥
ਬਿੱਛੂ, ਬਿਸੀਅਰ, ਬੇਸਵਾ ਕਹੁ ਕਵਨ ਕੇ ਮੀਤ॥
੨. ਚਾਕਰ ਕੀ ਅਰੁ ਨਾਰ ਕੀ ਏਕੀ ਬੱਡੀ ਸਜਾਇ॥
ਜੀਅ ਤੇ ਕਬਹੂ ਨ ਮਾਰੀਅਹਿ ਮਨ ਤੇ ਮਿਲਹਿ ਭੁਲਾਇ॥
੩. ਸਭ ਕਛੁ ਟੂਟੇ ਜੁਰਤ ਹੈਂ ਜਾਨਿ ਲੇਹੁ ਮਨ ਮਿੱਤ॥
ਏ ਦ੍ਵੈ ਟੂਟੇ ਨਾ ਜੁਰਹਿ ਏਕ ਸੀਸ ਅਰੁ ਚਿੱਤ॥
੪. ਇਸ਼ਕ, ਮੁਸ਼ਕ, ਖਾਂਸੀ ਅਰੁ ਖੁਰਕ ਬਖਾਨਿਯੈ॥
ਖੂਨ, ਖੈਰ, ਮਦ ਪਾਨ ਸੁ ਬਹੁਰ ਪ੍ਰਮਾਨਿਯੈ॥
ਕਸ ਕੋਊ ਕਰਈ ਸਾਤ, ਛਿਪਾਏ ਛਪਤ ਨਹਿ॥
ਹੋ ਹੋਵਤ ਪ੍ਰਗਟ ਨਿਦਾਨ, ਸੁ ਸਾਰੀ ਸ੍ਰਿਸ਼ਟ ਮਹਿ॥

ਵਿਛੋੜੇ ਦੀ ਗਲ ਕਰਦਿਆਂ ਲਿਖਦੇ ਹਨ :-

੫. ਹਰਿ ਜਾ ਅਸਿ ਐਸੇ ਸੁਨਯੋ, ਕਰਤ ਏਕ ਤੇ ਦੋਇ॥
ਬਿਰਹ ਬਢਾਰਨਿ ਜੇ ਬਧੇ ਏਕ ਦੋਇ ਤੇ ਹੋਇ॥
੬. ਮਛਰੀ ਔ ਬਿਰਹੀਨ ਕੇ, ਬਧ ਕੋ ਕਹਾ ਉਪਾਇ॥
ਜਲ ਪਿਯ ਤੇ ਬਿਛੁਰਾਇ ਯਹਿ, ਤਨਕ ਬਿਖੈ ਮਰ ਜਾਇ॥
੭. ਆਜ ਸਖੀ ਮੈਂ ਯੌ ਸੁਨਯੋ ਪਹੁ ਫਾਟਤ ਪਿਯ ਗੌਨ॥
ਪਹੁ ਹਿਯਰੇ ਝਗਰਾ ਪਰਯੋ, ਪਹਿਲੇ ਫਟਿ ਹੈ ਕੌਨ॥

ਪਰ ਇਸਤ੍ਰੀ ਤੋਂ ਦੂਰ ਰਹਿਣ ਦੀ ਪੱਕੀ ਕਰਦਿਆਂ ਲਿਖਦੇ ਹਨ ਕਿ ਮੇਰੇ ਪਿਤਾ ਨੇ ਮੈਨੂੰ ਕਿਹਾ—

ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥
ਪੂਤ, ਇਹੈ ਪ੍ਰਨ ਤੋਹਿ, ਪ੍ਰਾਨ ਜਬ ਲਗ ਘਟ ਥਾਰੇ॥
ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੈਯਹੁ
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ॥

ਕਲਗੀਧਰ ਪਾਤਸ਼ਾਹ ਨੇ ਇਸ ਨੂੰ ਨਿਭਾਇਆ ਅਤੇ ਕਿਹਾ—

ਗੁਰ ਜਬ ਤੇ ਮੁਹਿ ਕਹਯੋ ਇਹੈ ਪ੍ਰਣ ਲਯੋ ਸੁਧਾਰੇ॥
ਹੋ ਪਰ ਧਨ ਪਾਹਨ ਤੁਲ, ਤ੍ਰਿਯਾ ਪਰ, ਮਾਤ ਹਮਾਰੈ॥

ਆਪ ਇਸ ਤਰ੍ਹਾਂ ਦੀ ਕਵਿਤਾ ਸੁਣ ਕੇ ਅੰਦਾਜ਼ਾ ਲਾ ਸਕਦੇ ਹੋ ਇਹੋ ਜਿਹੇ ਬਚਨ ਦਾਅਵੇ ਨਾਲ ਅਕਾਲ-ਪੁਰਖ ਦੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਦੂਸਰਾ ਕੌਣ ਕਹਿਣ ਦੀ ਹਿੰਮਤ ਕਰ ਸਕਦਾ ਹੈ।

ਸਾਡੇ ਕੁਝ ਵਿਦਵਾਨਾਂ ਨੇ ਇਹ ਅੰਦਾਜ਼ਾ ਲਗਾਇਆ ਹੈ ਕਿ ਧਰਮ, ਅਰਥ, ਕਾਮ ਅਤੇ ਮੋਖ ਵਿਚੋਂ ਇਹ ਗ੍ਰੰਥ ਕੇਵਲ ਕਾਮ ਜਾਂ ਭੋਗ ਦੀ ਵਿਆਖਿਆ ਕਰਦਾ ਹੈ, ਪਰ ਸਜਣੋਂ ਇਹ ਤਾਂ ਕੇਵਲ ਪਰ-ਨਾਰੀ ਤੋਂ ਬਚਣ ਲਈ ਚੇਤੰਨ ਕਰਨ ਵਾਸਤੇ ਸਿਖਿਆ-ਦਾਇਕ ਕਹਾਣੀਆਂ ਦਾ ਉਲੇਖ ਹੈ ਕਿਉਂਕਿ ਪਰ ਨਾਰੀ ਗਮਨ ਦੇ ਸਿੱਟੇ ਮਾੜੇ ਹਨ ਜਿਸ ਤਰ੍ਹਾਂ ਕਲਗੀਧਰ ਪਾਤਸ਼ਾਹ ਨੇ ਇਹਨਾਂ ਚਰਿਤਰਾਂ ਵਿਚ ਹੀ ਸਪੱਸ਼ਟ ਕੀਤਾ ਹੈ।

ਪਰ ਨਾਰੀ ਸਿਉ ਨੇਹੁ ਛੁਰੀ ਪੈਨੀ ਕਰ ਜਾਨਹੁ॥
ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ॥
ਅਧਿਕ ਹਰੀਫੀ ਜਾਨ ਭੋਗ ਪਰ ਤ੍ਰਿਯ ਜੋ ਕਰਈ॥
ਹੋ ਅੰਤ ਸ੍ਵਾਨ ਕੀ ਮ੍ਰਿਤ ਹਾਥ ਲੇਂਡੀ ਕੇ ਮਰਈ॥

ਮੈਂ ਬੇਨਤੀ ਕਰਾਂ ਕਿ ਸਿੱਖ ਧਰਮ ਤੋਂ ਬਿਨਾਂ ਕਿਸੇ ਹੋਰ ਧਰਮ ਦੇ ਵਿਦਵਾਨਾਂ ਨੇ ਆਪਣੇ ਧਾਰਮਕ ਗ੍ਰੰਥ ਤੇ ਇਸ ਤਰ੍ਹਾਂ ਦਾ ਕਿੰਤੂ ਪਰੰਤੂ ਨਹੀਂ ਕੀਤਾ। ਅੱਜ ਕੱਲ ਦੇ ਅਖੌਤੀ ਵਿਦਵਾਨ ਆਪਣੇ ਹੀ ਗੁਰੂਆਂ ਦੀ ਬਾਣੀ ਨੂੰ ਗੁਰਬਾਣੀ ਮੰਨਣ ਤੋਂ ਇਨਕਾਰੀ ਹਨ ਅਤੇ ਕਲਗੀਧਰ ਪਾਤਸ਼ਾਹ ਦੀ ਬਾਣੀ ਦੇ ਦਸਮ ਗ੍ਰੰਥ ਨੂੰ ਅਖੌਤੀ ਦਸਮ ਗ੍ਰੰਥ ਕਹਿ ਕੇ ਪ੍ਰਚਾਰਦੇ ਹਨ।

ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਤਾਂ ਬਹੁਤ ਕਰਦੇ ਹਾਂ, ਪਰਮ ਪਿਤਾ ਕਲਗੀਧਰ ਪਾਤਸਾਹ, ਹੇ ਅਨੰਦਪੁਰ ਦੇ ਵਾਸੀ, ਹੇ ਬਾਜਾਂਵਾਲੇ, ਹੇ ਸਰਬੰਸਦਾਨੀ ਅਤੇ ਕਈ ਹੋਰ ਵਿਸ਼ੇਸ਼ਣਾਂ ਨਾਲ ਵਡਿਆਉਂਦੇ ਹਾਂ ਪਰ ਉਹਨਾਂ ਦੀ ਉਚਾਰੀ ਹੋਈ ਬਾਣੀ ਨੂੰ ਅਖੌਤੀ ਦਸਮ ਗ੍ਰੰਥ ਕਹਿੰਦੇ ਹਾਂ। ਹਾਲਾਂਕਿ ਉਹਨਾਂ ਦੀਆਂ ਰਚਿਤ ਬਾਣੀਆਂ ਵਿਚੋਂ ਕੁਝ ਦੇ

ਅਰੰਭ ਵਿਚ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਰਿਆਦਾ ਅਨੁਸਾਰ ਅੰਮ੍ਰਿਤ ਬਨਾਣ ਸਮੇਂ ਪੜ੍ਹੀਆਂ ਜਾਣ ਵਾਲੀਆਂ ਪੰਜ ਬਾਣੀਆਂ ਵਿਚੋਂ ਤਿੰਨ ਬਾਣੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹਨ।

ਨਾਮਧਾਰੀ ਮਰਯਾਦਾ ਅਨੁਸਾਰ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਬਰਾਬਰ ਦਾ ਸਤਿਕਾਰ ਦਿੱਤਾ ਜਾਂਦਾ ਹੈ, ਇਕੋ ਹੀ ਮਰਯਾਦਾ ਨਾਲ ਸਾਧਾਰਣ ਪਾਠ ਅਤੇ ਅਖੰਡ ਪਾਠ ਕੀਤੇ ਜਾਂਦੇ ਹਨ।

ਮੈਂ ਬੇਨਤੀ ਕਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੮੬੪ ਈਸਵੀ ਵਿਚ ਲਾਹੌਰ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬੀੜਾਂ ਛਪਵਾਈਆਂ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਤੇ ਸ੍ਰੀ ਆਦਿ ਗੁਰੂ ਗ੍ਰੰਥ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬੀੜ ਦੇ ਸ੍ਰੀ ਦਸਮ ਗੁਰੂ ਗ੍ਰੰਥ ਲਿਖਵਾਇਆ।

ਇਤਿਹਾਸਕ ਪੱਖੋਂ ਮੈਂ ਗੱਲ ਕਰਾਂ ਕਿ ਸੰਮਤ ੧੭੮੭ ਵਿਚ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਵਾਲੀ ਬੀੜ ਬਾਰੇ ਵਿਦਵਾਨਾਂ ਨੇ ਚਰਚਾ ਕੀਤੀ ਪਰ ਕੋਈ ਫੈਸਲਾ ਨਾ ਹੋ ਸਕਿਆ। ਇਤਨੇ ਵਿਚ ਭਾਈ ਮਹਿਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ, ਮੱਸਾ ਰੰਘੜ ਹਥੋਂ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਹੋਈ ਬੇਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਦਮਦਮੇ ਸਾਹਿਬ ਪੁੱਜੇ ਤਾਂ ਪੰਥ ਨੇ ਇਹਨਾਂ ਦੀ ਵੀ ਰਾਇ ਲਈ ਤਾਂ ਉਹਨਾਂ ਕਿਹਾ ਕਿ ਜੇ ਅਸੀਂ ਮੱਸੇ ਰੰਘੜ ਨੂੰ ਮਾਰ ਕੇ ਏਥੇ ਵਾਪਸ ਆ ਪੁੱਜੇ ਤਾਂ ਇਹ ਬੀੜ ਕਾਇਮ ਰਹੇ ਜੇ ਸ਼ਹੀਦ ਹੋ ਗਏ ਤਾਂ ਜਿਲਦ ਖੋਹਲ ਕੇ ਜੁਦਾ ਜੁਦਾ ਪੋਥੀਆਂ ਬਣਾ ਦਿੱਤੀਆਂ ਜਾਣ। ਪਰ ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਬਹਾਦਰੀ ਨਾਲ ਪਾਮਰ ਮੱਸੇ ਰੰਘੜ ਨੂੰ ਮਾਰ ਕੇ ਵਾਪਸ ਦਮਦਮਾ ਸਾਹਿਬ ਆ ਗਏ ਅਤੇ ਉਹਨਾਂ ਦੇ ਬਚਨ ਅਨੁਸਾਰ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬੀੜ ਦੀ ਮਹਾਨਤਾ ਉਸੇ ਤਰ੍ਹਾਂ ਕਾਇਮ ਰਹੀ।

ਅੰਤ ਵਿਚ ਮੈਂ ਬੇਨਤੀ ਕਰਾਂ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਸਦਕਾ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬੀੜ ਦੀ ਰੀਕਾਰਡਿੰਗ ਦਾ ਕੰਮ ਨੇਪਰੇ ਚੜ੍ਹਿਆ ਹੈ। ਮੇਰੀ ਬੇਨਤੀ ਹੈ ਕਿ ਵਿਦਵਾਨ ਸ੍ਰੋਤਾ ਗਣ ਸੁਨਣ ਅਤੇ ਮਨ ਵਿਚ ਪੱਕੀ ਧਾਰਨਾ ਕਰ ਲੈਣ ਕਿ ਇਹ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਰਚਨਾ ਹੈ ਕਿਸੇ ਹੋਰ ਦੀ ਨਹੀਂ ਤਾਂ ਹੀ ਇਸ ਤੋਂ ਲਾਭ ਉਠਾਇਆ ਜਾ ਸਕਦਾ ਹੈ। ਆਪਨੇ ਵਲੋਂ ਸ੍ਰੀ ਸਤਿਗੁਰੂ ਜੀ ਦੀ ਬਖਸ਼ੀ ਬੁੱਧੀ ਅਨੁਸਾਰ ਅਰਥਾਨੁਸਾਰ ਸ਼ਬਦ ਅਤੇ ਤੁਕ ਨੂੰ ਠੀਕ ਥਾਂ ਤੇ ਬਿਸਰਾਮ ਦੇਣ ਦਾ ਯਤਨ ਕੀਤਾ ਹੈ ਤਾਂਕਿ ਠੀਕ ਅਰਥ ਸਪੱਸ਼ਟ ਹੋ ਸਕੇ। ਤ੍ਰੁੱਟੀਆਂ ਰਹਿ ਗਈਆਂ ਹੋਣਗੀਆਂ ਤ੍ਰੁੱਟੀਆਂ ਜ਼ਰੂਰੀ ਹਨ ਇਹ ਮੇਰੀਆਂ ਕਮੀਆਂ ਦਾ ਸਿੱਟਾ ਹੈ। ਸ੍ਰੋਤਾਗਣ ਜ਼ਰੂਰ ਮੈਨੂੰ ਮੇਰੀਆਂ ਤ੍ਰੁੱਟੀਆਂ ਤੋਂ ਜਾਣੂੰ ਕਰਵਾਉਣਗੇ ਤੇ ਅਲਪੱਗ ਜੀਵ ਸਮਝ ਕੇ ਖਿਮਾ ਕਰਨਗੇ ਮੈਂ ਧੰਨਵਾਦੀ ਹੋਵਾਂਗਾ।

ਜੇਤੀ ਪ੍ਰਭੂ ਜਣਾਈ ਤੇਤੀ ਰਸਨ ਭਣੀ॥

ਇਹ ਪਾਠ ਦੀਆਂ ਸੀਡੀਜ਼ ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਜੀ ਦੇ ਗੁਰਗੱਦੀ ਤੇ ਸੁਭਾਇਮਾਨ ਹੋਣ ਦੇ ੫੦ਵੇਂ ਵਰ੍ਹੇ ਨੂੰ ਸਮਰਪਿਤ ਹਨ।

ਇਸ ਪਾਠ ਦੀ ਰੀਕਾਰਡਿੰਗ ਦੀ ਸੇਵਾ ਸ੍ਰੀ ਸਤਿਗੁਰੂ ਜੀ ਦੇ ਬਖਸ਼ੇ ਬਲ ਅਨੁਸਾਰ ਇੰਗਲੈਂਡ ਤੋਂ ਸੰਤ ਕ੍ਰਿਪਾਲ ਸਿੰਘ ਜੀ "ਚਾਨਾ" ਜੀ ਨੇ ਕੀਤੀ ਹੈ ਅਤੇ ਨਾਲ ਉਹਨਾਂ ਦੇ ਭਾਈ ਸੰਤ ਸੁਰਜੀਤ ਸਿੰਘ ਜੀ "ਚਾਨਾ" ਦਾ ਸਹਿਯੋਗ ਸਾਲਾਹੁਣਯੋਗ ਹੈ। ਮੈਂ ਉਹਨਾਂ ਦਾ ਧੰਨਵਾਦੀ ਹਾਂ। ਸੱਚੇ ਪਾਤਸ਼ਾਹ ਜੀ ਉਹਨਾਂ ਨੂੰ ਖੁਸ਼ੀਆਂ ਬਖਸ਼ਣ ਅਤੇ ਆਪਨੇ ਚਰਨਾਂ ਤੇ ਪ੍ਰਤੀਤ ਅਤੇ ਪ੍ਰੀਤ ਦਾ ਦਾਨ ਬਖਸ਼ਣ। ਇਸ ਦੀਆਂ ਕਾਪੀਆਂ ਬਨਵਾਉਣ ਵਿਚ ਜੋ ਮੇਹਨਤ ਸੰਤ ਤਰਨਜੀਤ ਸਿੰਘ ਜੀ ਬੰਬਈ ਵਾਲਿਆਂ ਕੀਤੀ ਹੈ ਉਸਦਾ ਕੋਈ ਮੁੱਲ ਨਹੀਂ ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਉਹਨਾਂ ਨੂੰ ਵੀ ਖੁਸ਼ੀਆਂ ਬਖਸ਼ਣ। ਮੈਂ ਫੇਰ ਸ੍ਰੀ ਸਤਿਗੁਰੂ ਜੀ ਦਾ ਧੰਨਵਾਦੀ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਉਹ ਸਾਨੂੰ ਸਭ ਨੂੰ ਸ਼ੁੱਧ ਬਾਣੀ ਪੜ੍ਹਣ ਭਾਵ ਸਮਝਣ ਅਤੇ ਭਾਵ ਮਨਾਂ ਤੇ ਵਸਾਉਣ ਦੀ ਕਿਰਪਾ ਕਰ ਅੰਤ ਵਿਚ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੇਰੀ ਬੇਨਤੀ ਹੈ :-

"ਕਹੁ ਨਾਨਕ ਸਭ ਅਉਗਨ ਮੋ ਮੈ ਰਾਖਿ ਲੇਹੁ ਸਰਣਾਇਓ॥

ਸਾਧ ਸੰਗਤ ਦੇ ਚਰਨਾਂ ਵਿਚ ਬੇਨਤੀ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਦੀ ਰੀਕਾਰਡਿੰਗ ਦੀ ਪਹਿਲੀ ਸੀ. ਡੀ. ਦੇ ਆਰੰਭ ਵਿਚ ਹੋਰ ਜਾਣਕਾਰੀ (ਵਾਸਤੇ Introduction) ਜ਼ਰੂਰ ਸੁਣੋ।

ਦੂਸਰੀ ਬੇਨਤੀ ਹੈ ਕਿ ਕੋਈ ਵੀ ਸਜਣ ਇਸ ਪਾਠ ਦੀਆਂ ਕਾਪੀਆਂ ਨਾ ਕਰੇ ਕਰਵਾਏ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਹ ਰੀਕਾਰਡਿੰਗ ਪਾਠ ਸੁਨਣ ਅਤੇ ਸ਼ੁਧ ਪਾਠ ਉਚਾਰਣ ਸਿੱਖਣ ਲਈ ਹੈ। ਇਸਨੂੰ ਸੁਣ ਕੇ ਨਾ ਨਿਤਨੇਮ ਪੂਰਾ ਹੋਇਆ ਸਮਝਿਆ ਜਾਵੇ ਅਤੇ ਨਾ ਹੀ ਪੂਰਾ ਸੁੰਨਣ ਤੇ ਸਾਧਾਰਣ ਪਾਠ ਹੋਇਆ ਸਮਝ ਕੇ ਭੋਗ ਪੁਵਾਇਆ ਜਾਵੇ।

# ਲਾਫਟਰ ਚੈਨਲ ਵਾਲਾ ਸੁਰਿੰਦਰ ਸਿੰਘ

ਹੱਸਣਾ ਸਿਹਤ ਲਈ ਬਹੁਤ ਚੰਗਾ ਸਮਝਿਆ ਜਾਂਦਾ ਹੈ ਅਤੇ ਪ੍ਰਸੰਨਤਾ ਦੀ ਸਿਖਰ ਵੀ। ਕਦੇ ਲੋਕ ਸੱਥਾਂ ਵਿਚ ਬੈਠ ਕੇ ਹੱਸਾ ਠੱਠਾ ਕਰ ਕੇ ਹੌਲੇ ਫੁੱਲ ਹੋ ਜਾਂਦੇ ਸਨ। ਹੱਸਣਾ ਸੰਗੀਤ ਸੁਣਨਾ ਜਾਂ ਪੈਦਾ ਕਰਨਾ ਸਭ ਸਰੀਰ ਤੋਂ ਦਬਾਓ ਹਟਾਉਣ ਦਾ ਵਧੀਆ ਸਾਧਣ ਹਨ ਪਰ ਅੱਜ ਦੀ ਦੌੜ ਭੱਜ ਭਰੀ ਜ਼ਿੰਦਗੀ ਵਿਚ ਹੱਸਣਾ ਕਿੱਥੇ? ਆਮ ਜ਼ਿੰਦਗੀ ਵਿਚ ਹਾਸਾ ਤਾਂ ਗ਼ਾਇਬ ਪਰ ਸਿਆਣੇ ਲੋਕ ਸਵੇਰੇ, ਬਚੇ ਖੁਚੇ ਬਾਗਾਂ ਜਾਂ ਪਾਰਕਾਂ ਵਿਚ ਲੋਕਾਂ ਨੂੰ ਇਕੱਠੇ ਕਰਕੇ ਯੋਗ ਦੇ ਆਸਣ ਕਰਵਾਉਂਦੇ ਹਨ ਅਤੇ ਅੰਤ ਉੱਤੇ ਉਹ ਇਕ ਕਸਰਤ ਵਜੋਂ ਲੋਕਾਂ ਨੂੰ ਖੁੱਲ ਕੇ ਹੱਸਣ ਵਾਸਤੇ ਆਖਦੇ ਹਨ। ਹਾ ਹਾ ਹਾ ਦੇ ਇਕੱਠੇ ਠਹਾਕਿਆਂ ਦੀ ਗੂੰਜ ਪੈਂਦੀ ਹੈ ਅਤੇ ਸਰੀਰ ਦਾ ਕੁਝ ਤਨਾਓ ਘਟਦਾ ਹੈ। ਰੋਗਾਂ ਮਾਰੇ ਸਰੀਰਾਂ ਨੂੰ ਕੁਝ ਰਾਹਤ ਮਿਲਦੀ ਹੈ। ਅੱਜ ਕਲ ਟੈਲੀਵੀਜ਼ਨ ਦਾ ਯੁੱਗ ਜ਼ੋਰਾਂ ਨਾਲ ਆ ਗਿਆ ਹੈ। ਕਈ ਕਈ ਚੈਨਲ ਅਤੇ ਉਹਨਾਂ 'ਤੇ ਦਿਨ ਰਾਤ ਚਲਦੇ ਪ੍ਰੋਗਰਾਮ, ਖ਼ਬਰਾਂ ਦੀ ਭਰਮਾਰ ਤਨਾਉ (ਟੈਨਸ਼ਨ) ਦਾ ਕਾਰਨ ਬਣਦੇ ਹਨ। ਲੋਕਾਂ ਦੀ ਹੱਸਣ ਦੀ ਭੁੱਖ ਨੂੰ ਵੇਖਦੇ ਹੋਏ ਕਈ ਚੈਨਲਾਂ ਨੇ ਹੱਸਣ ਦੇ ਬੜੇ ਬੜੇ ਪ੍ਰੋਗਰਾਮ ਮੁਕਾਬਲਿਆਂ ਦੇ ਰੂਪ ਵਿਚ ਵੀ ਰੱਖੇ ਹੋਏ ਹਨ ਅਤੇ ਉਹ ਹਰਮਨ ਪਿਆਰੇ ਵੀ ਬਹੁਤ ਹੋਏ ਹਨ।



ਗ਼ਜ਼ਲ ਗਾਇਕ ਜਗਜੀਤ ਸਿੰਘ ਨਾਲ ਸੁਰਿੰਦਰ ਸਿੰਘ

ਇਕ ਦੂਜੇ ਦੀ ਰੀਸ ਕਰਦਿਆਂ ਅਤੇ ਆਪਣੇ ਚੈਨਲਾਂ ਨੂੰ ਹਰਮਨ ਪਿਆਰਾ ਬਣਾਉਣ ਅਤੇ ਹੋਰ ਇਸ਼ਤਿਹਾਰ ਬਟੋਰਨ ਵਾਸਤੇ ਇਹ ਹੱਸਣ ਵਾਲੇ ਪ੍ਰੋਗਰਾਮਾਂ ਦਾ ਵਿਸਥਾਰ ਹੋਈ ਜਾ ਰਿਹਾ ਹੈ। ਹਸੌਣ ਵਾਲੇ ਕਲਾਕਾਰਾਂ ਦੀ ਲੋਕ ਪ੍ਰਿਯਤਾ ਬਹੁਤ ਵੱਧ ਗਈ ਹੈ। ਉਹਨਾਂ ਕੋਲ ਪ੍ਰੋਗਰਾਮਾਂ ਦਾ ਵਾਰ ਨਹੀਂ ਆ ਰਿਹਾ। ਟੀ. ਵੀ. ਤੇ ਦਿਖਾਏ ਜਾਂਦੇ ਅਜਿਹੇ ਹੀ ਪ੍ਰੋਗਰਾਮਾਂ ਵਿਚ ਇਕ ਚਿਹਰਾ ਅਜੇਹਾ ਵੀ ਦਿਸਦਾ ਹੈ ਜਿਸਦੀ ਵੱਖਰੀ ਹੀ ਛਵੀ ਹੈ ਅਤੇ ਸਭ ਤੋਂ ਨਿਆਰਾ ਅਤੇ ਪਿਆਰਾ ਲੱਗਦਾ ਹੈ। ਉਹ ਹੈ ਨਾਮਧਾਰੀ ਚਿੱਟੀ ਦਸਤਾਰ ਵਾਲਾ ਸੁਰਿੰਦਰ ਸਿੰਘ। ਸੁਰਿੰਦਰ ਸਿੰਘ ਇਕ ਪ੍ਰਮੁੱਖ ਸੰਗੀਤ ਗਰੁੱਪ ਦਾ ਮੁਖੀ ਹੈ। ਸੁਰਿੰਦਰ ਸਿੰਘ ਆਪ ਤਬਲੇ ਨਾਲ ਹੁੰਦਾ ਹੈ ਅਤੇ ਆਲੇ ਦੁਆਲੇ ਸੰਗੀਤਕਾਰਾਂ ਦਾ ਗਰੁੱਪ ਹੁੰਦਾ ਹੈ ਜੋ ਵੱਖ-ਵੱਖ ਆਧੁਨਿਕ ਸਾਜ਼ਾਂ ਨਾਲ ਹੁੰਦੇ ਹਨ ਅਤੇ ਇਹ ਪ੍ਰੋਗਰਾਮ ਵਿਚ ਵੱਖ-ਵੱਖ ਥਾਵਾਂ ਤੇ ਬਹੁਤ ਭਰਵੇਂ ਪ੍ਰਭਾਵ ਦਿੰਦੇ ਹਨ। ਪਹਿਲਾਂ ਪਹਿਲਾਂ ਟੀ. ਵੀ. ਤੇ ਮੁੰਬਈ ਦੇ ਇਕ ਐਕਟਰ ਸ਼ੇਖਰ ਸੁਮਨ ਵਲੋਂ ਪ੍ਰੋਗਰਾਮ ਆਉਣ ਲੱਗਾ ਸ਼ੇਕਰ ਐਂਡ ਮੂਵਰ ਇਹ ਪ੍ਰੋਗਰਾਮ ਨਰੋਲ ਹਾਸੇ ਦਾ ਨਹੀਂ ਸੀ ਪਰ ਇਹ ਕਾਮਯਾਬ ਬਹੁਤ ਹੋਇਆ। ਇਸ ਵਿਚ ਸੰਗੀਤਕਾਰ ਅਤੇ ਕਲਾਕਾਰ ਆਉਂਦੇ ਸਨ ਅਤੇ ਸ਼ੇਖਰ ਸੁਮਨ ਦੇ ਦਿਲਚਸਪ ਤੇ ਚੁਸਤ ਵਾਰਤਾਲਾਪ ਦੇ ਨਾਲ ਨਾਲ ਸੰਗੀਤ ਦੀ ਚਾਸ਼ਨੀ ਨਾਲ ਇਹ ਪ੍ਰੋਗਰਾਮ ਬਹੁਤ ਪ੍ਰਸਿੱਧ ਹੋਇਆ। ਇਸ ਪ੍ਰੋਗਰਾਮ ਵਿਚ ਸੁਰਿੰਦਰ ਸਿੰਘ ਖਿੱਚ ਅਤੇ ਚਰਚਾ ਦਾ ਕਾਰਨ ਬਣਿਆ। ਜਦੋਂ ਸ਼ੇਖਰ ਸਾਹਿਬ ਅਤੇ ਕਰਿਕਟਰ ਨਵਜੋਤ ਸਿੰਘ ਸਿੱਧੂ ਇਕ ਹੋਰ ਹੱਸਣ ਵਾਲੇ ਪ੍ਰੋਗਰਾਮ ਵਿਚ ਜੱਜ ਅਤੇ ਐਕਟਰ ਵਜੋਂ ਆਉਣ ਲੱਗੇ ਤਾਂ ਸੁਰਿੰਦਰ ਸਿੰਘ ਦਾ ਜੱਥਾ ਉਥੇ ਵੀ ਸਰਗਰਮੀ ਨਾਲ ਹਾਜ਼ਰ ਸੀ। ਭਾਵੇਂ ਹੁਣ ਸ਼ੇਖਰ ਸੁਮਨ ਹੋਰ ਪ੍ਰੋਗਰਾਮਾਂ ਵਿਚ ਵਿਅਸਥ ਹੋ ਗਏ ਹਨ ਪਰ ਉਹ ਪਹਿਲਾ ਲਾਫਟਰ ਚੈਨਲ ਪਹਿਲੇ ਵਾਂਗ ਵੱਖ-ਵੱਖ ਨਾਵਾਂ ਨਾਲ ਚੱਲ ਰਿਹਾ ਹੈ ਅਤੇ ਕਈ ਸਾਲ ਹੋ ਗਏ ਹਨ। ਬਹੁਤ ਸਾਰੇ ਕਲਾਕਾਰ ਆਏ ਤੇ ਗਏ ਹੋਰ ਨਵੇਂ ਆਏ ਤੇ ਆਈ ਜਾ ਰਹੇ ਨੇ। ਪਾਕਿਸਤਾਨ ਤੋਂ ਵੀ ਕਈ ਪ੍ਰਸਿਧ ਕਲਾਕਾਰ ਆਉਂਦੇ ਜਾਂਦੇ ਹਨ ਪਰ ਇਕ ਵਿਅਕਤੀ ਜੋ ਲਗਾਤਾਰ ਕਾਇਮ ਹੈ ਉਹ ਸਰਦਾਰ ਸੰਤ ਸੁਰਿੰਦਰ ਸਿੰਘ ਹੈ। ਸੁਰਿੰਦਰ ਸਿੰਘ ਜਿਥੇ ਬਹੁਤ ਉੱਚ ਪਾਏ ਦਾ ਕਲਾਕਾਰ ਹੈ ਤਬਲਾ, ਢੋਲਕ, ਨਗਾੜਾ ਆਦਿ ਤਾਲ (ਪਰਕਸ਼ਨ) ਦੇ ਸਾਜ਼ਾਂ ਦਾ ਮਾਹਰ ਹੈ ਉਥੇ ਬਹੁਤ ਪਿਆਰਾ ਨਰਮਦਿਲ ਮਿਲਣਸਾਰ, ਹੱਸਮੁੱਖ, ਮਿਹਨਤੀ ਅਤੇ ਆਪਣੇ ਕੰਮ ਪ੍ਰਤੀ ਇਮਾਨਦਾਰ ਇਨਸਾਨ ਹੈ। ਪ੍ਰੋਗਰਾਮ ਵਿਚ ਬੜੇ ਕਲਾਕਾਰ ਆਉਂਦੇ ਹਨ ਉਹ ਅਕਸਰ ਸੁਰਿੰਦਰ ਸਿੰਘ ਦਾ ਨਾਂ ਲੈ ਕੇ ਟਿੱਪਣੀਆਂ ਕਰਦੇ ਵਿਅੰਗ ਕਸਦੇ ਅਤੇ ਚੋਭਾਂ ਵੀ ਲਾਉਂਦੇ ਹਨ ਪਰ ਸੁਰਿੰਦਰ ਆਪਣੇ ਮਖ਼ਸੂਸ ਹਾਸੇ ਨਾਲ ਸਭ ਕੁਝ ਉਡਾ ਦਿੰਦਾ ਹੈ। ਸਾਰੇ ਕਲਾਕਾਰਾਂ ਅਤੇ ਪਰਬੰਧਕਾਂ ਵਿਚ ਉਹ ਹਰਮਨ ਪਿਆਰਾ ਹੈ। ਇਹ ਗੁਣ ਕਿਸੇ ਖੁਲ੍ਹੇ ਮਨ ਵਾਲੇ ਮਹਾਨ ਵਿਅਕਤੀ ਦੇ ਹੁੰਦੇ ਹਨ।

ਅੱਜ ਕਲ ਕਿਸੇ ਬੰਦੇ ਦੀ ਖਿਆਤੀ ਦੀ ਕਸਵਟੀ ਉਹਦਾ ਟੀ. ਵੀ. ਤੇ ਦਿਖਦਾ ਚਿਹਰਾ ਹੈ। ਭਾਵੇਂ ਉਹ ਖਿਲਾੜੀ ਹੈ ਸਿਆਸਤਦਾਨ, ਛੋਟਾ ਮੋਟਾ ਲੀਡਰ ਸੰਗੀਤਕਾਰ ਜਾਂ ਕਿਸੇ ਹੋਰ ਵਰਗ ਨਾਲ ਸਬੰਧਤ ਵਿਅਕਤੀ, ਜਿਨ੍ਹਾਂ ਉਹ ਟੀ. ਵੀ. ਤੇ ਦਿਖਦਾ ਹੈ ਓਨਾਂ ਹੀ ਉਹ ਵਿਸ਼ੇਸ਼ ਸਮਝਿਆ ਜਾਂਦਾ ਹੈ ਅਤੇ ਬਹੁਤ ਵੱਡੇ

ਵੱਡੇ ਲੋਕ ਇਸ ਟੀ. ਵੀ. ਰੋਗ ਦੇ ਮਰੀਜ਼ ਹਨ। ਟੀ. ਵੀ. ਪਰਦੇ ਤੇ ਦਿਸਦੇ ਰਹਿਣ ਵਾਸਤੇ ਲੋਕ ਬੜੀ ਜਦੋ ਜਹਿਦ ਤੇ ਖਰਚ ਕਰਦੇ ਹਨ। ਨਾਮਧਾਰੀ ਸਮਾਜ ਕੋਲ ਬਹੁਤ ਉਚ ਪਾਏ ਦੇ ਅੰਤਰਰਾਸ਼ਟਰੀ ਪੱਧਰ ਦੇ ਸੰਗੀਤ ਕਲਾਕਾਰ ਅਤੇ ਖਿਲਾੜੀ ਹਨ। ਬਹੁਤ ਹੀ ਨਾਮਵਰ ਅਤੇ ਸਰਕਾਰੀ ਮਾਨਤਾ ਪ੍ਰਾਪਤ ਵੀ ਪਰ ਜਦੋਂ ਅਸੀਂ ਦੁਨੀਆਦਾਰੀ ਦੀ ਕਸਵਟੀ ਟੀ. ਵੀ. ਤੇ ਦਿਸਦੇ ਚਿਹਰੇ ਦੀ ਗੱਲ ਕਰਦੇ ਹਾਂ ਤਾਂ ਇਹ ਸੁਭਾਗ ਸੁਰਿੰਦਰ ਸਿੰਘ ਨੂੰ ਹੀ ਪ੍ਰਾਪਤ ਹੋਇਆ ਹੈ ਕਿ ਉਹ ਲਗਾਤਾਰ ਸਾਲਾਂ ਬੱਧੀ ਟੀ. ਵੀ. ਤੇ ਦਿਸ ਰਿਹਾ ਹੈ। ਨਾਮਧਾਰੀ ਸਿੱਧੀ ਦਸਤਾਰ ਜਾਂ ਸਿੱਖ ਦਸਤਾਰ ਅਤੇ ਗੁਰਮੁਖੀ ਦਿੱਖ ਦਾ ਪ੍ਰਗਟਾਵਾ ਜੋ ਸੁਰਿੰਦਰ ਦੇ ਹਿੱਸੇ ਆਇਆ ਹੈ ਉਹ ਅਜੇ ਕਿਸੇ ਹੋਰ ਦੇ ਹਿੱਸੇ ਨਹੀਂ ਆਇਆ।

ਮੈਂ ਸੁਰਿੰਦਰ ਸਿੰਘ ਨੂੰ ਬਚਪਨ ਤੋਂ ਹੀ ਜਾਣਦਾ ਹਾਂ। ਸੰਨ ੧੯੬੫ ਵਿਚ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਾਕਾਇਦਾ ਨਾਮਧਾਰੀ ਵਿਦਿਅਕ ਜਥਾ ਨਾਓਂ ਦੀ ਜਥੇਬੰਦੀ ਰਾਹੀਂ ਨੌਜਵਾਨਾਂ ਅਤੇ ਬੱਚਿਆਂ ਵਿਚ ਵਿਸ਼ੇਸ਼ ਕਰਕੇ ਸੰਗੀਤ, ਸਪੋਰਟਸ, ਗੁਰਸਿੱਖੀ, ਜੀਵਨ, ਗੁਰਬਾਣੀ ਕੀਰਤਨ ਨਾਮ ਸਿਮਰਨ ਅਤੇ ਸੇਵਾ ਦੇ ਬੀਜ ਆਰੋਪਨ ਕੀਤੇ। ਇਹਨਾਂ ਸਮਿਆਂ ਵਿਚ ਕੁਝ ਸਾਲਾਂ ਬਾਦ ਸੁਰਿੰਦਰ ਸਿੰਘ ਆਪਣੇ ਵੱਡੇ ਭਰਾ ਅਰਵਿੰਦਰ ਸਿੰਘ ਨਾਲ ਸੰਗੀਤ ਦੇ ਪ੍ਰੋਗਰਾਮ ਦਿੰਦਾ। ਇਹਨਾਂ ਬਾਲ ਕਲਾਕਾਰਾਂ ਦੀ ਜੋੜੀ ਬੜਾ ਆਕਰਸ਼ਤ ਕਰਦੀ। ਸੁਰਿੰਦਰ ਛੋਟੇ ਸਰੀਰ ਨਾਲ ਆਪਣੇ ਤੋਂ ਵੱਡੇ ਤਬਲੇ ਨੂੰ ਇਵੇਂ ਕਾਬੂ ਕਰਦਾ ਜਿਵੇਂ ਅਫਰੀਕਾ ਦੇ ਜੰਗਲਾਂ ਵਿਚ ਅਸਾਂ ਜਾਨਵਰਾਂ ਨੂੰ ਆਪਣਾ ਸ਼ਿਕਾਰ ਕਾਬੂ ਕਰਦਿਆਂ ਵੇਖਿਆ ਹੈ। ਜਿਵੇਂ ਔਰਤਾਂ ਆਟੇ ਨੂੰ ਕਾਬੂ ਕਰ ਕੇ ਗੁੰਨ ਸੁੱਟਦੀਆਂ ਨੇ ਇਵੇਂ ਤਬਲੇ ਨੂੰ ਤਗੜੇ ਹੱਥੀਂ ਕਾਬੂ ਕਰਕੇ ਸੁਰਿੰਦਰ ਗੁੰਨ ਗੁੰਨ ਕੇ ਵਜਾਉਂਦਾ। ਇਹਨਾਂ ਦੇ ਪਿਤਾ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿੰਨ ਸੇਵਕ ਸੰਤ ਦਰਸ਼ਨ ਸਿੰਘ (ਭਮਰਾ) ਖਾਨਦਾਨੀ ਨਾਮਧਾਰੀ ਹਨ। ਵਰਿਆਮ ਵਿਚ ਅਸਾਂ ਇਕ ਤਸਵੀਰ ਪ੍ਰਕਾਸ਼ਤ ਕੀਤੀ ਸੀ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਆਪ ਦੇ ਪਿਤਾ ਗੁਰਦੇਵ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਹਾਜ਼ਰ ਸਨ ਅਤੇ ਉਸੇ ਤਸਵੀਰ ਵਿਚ ਸੁਰਿੰਦਰ ਦੇ ਪਿਤਾ ਸੰਤ ਦਰਸ਼ਨ ਅਤੇ ਦਾਦਾ ਜੀ ਸੰਤ ਬਲਵੰਤ ਸਿੰਘ ਸੋਧੀ ਵੀ ਹਾਜ਼ਰ ਸਨ।

ਮੰਡੀ ਹਿਮਾਚਲ ਪ੍ਰਦੇਸ਼ ਦਾ ਪ੍ਰਮੁੱਖ ਸਥਾਨ ਹੈ ਅਤੇ ਨਾਮਧਾਰੀ ਸਿੱਖਾਂ ਦਾ ਵੱਡਾ ਗੜ੍ਹ ਵੀ। ਉਥੇ ਸੁਰਿੰਦਰ ਸਿੰਘ ਦਾ ਜਨਮ ਅੱਧ ਮਾਰਚ ਸੰਨ ੧੯੭੦ ਵਿਚ ਹੋਇਆ। ਸਕੂਲ ਦੇ ਸਰਟੀਫੀਕੇਟ ਮੁਤਾਬਕ ਤਾਂ ਜਨਮ ਤਿਥੀ ੧੫ ਮਾਰਚ ੧੯੭੦ ਹੈ ਵੈਸੇ ਸ਼ਾਇਦ ੧੩ ਮਾਰਚ ਹੋਵੇ। ਸੁਭਾਗੀ ਮਾਤਾ ਦਾ ਨਾਮ ਬੀਬੀ ਮਨਿੰਦਰ ਕੌਰ ਹੈ।

ਮੰਡੀ ਅਤੇ ਸ੍ਰੀ ਭੈਣੀ ਸਾਹਿਬ ਦੇ ਦੀਵਾਨਾਂ ਵਿਚ ਸੁਰਿੰਦਰ ਸਿੰਘ-ਤਬਲਾ ਅਤੇ ਵੱਡੇ ਭਰਾ ਅਰਵਿੰਦਰ ਸਿੰਘ ਗਾਇਕ ਦੀ ਬਾਲ ਜੋੜੀ ਬਹੁਤ ਰੰਗ ਬੰਨਦੀ।

ਔਰੰਗਾਬਾਦ, ਨਾਂਦੇੜ ਦੀਆਂ ਯਾਤਰਾਵਾਂ ਸਤਿਗੁਰੂ ਜੀ ਨਾਲ ਅਸਾਂ ਕੀਤੀਆਂ ਇਹ ਦੋਵੇਂ ਭਰਾ ਨਾਲ ਸਨ। ਸਤਿਗੁਰੂ ਜੀ ਨੇ ਆਪਣੇ ਸੰਗੀਤ ਸਿਖਦੇ ਬੱਚਿਆਂ ਨੂੰ ਦੇਸ਼ ਦੇ ਸਰਬੋਤਮ ਕਲਾਕਾਰਾਂ ਕੋਲ ਸੰਗੀਤ ਦੀ ਉਚੇਰੀ ਤਾਲੀਮ ਵਾਸਤੇ ਭੇਜਿਆ। ਇਹ ਦੋਵੇਂ ਭਰਾ ਭਾਰਤ ਦੇ ਲਾਮਿਸਾਲ ਸਾਰੰਗੀ ਕਲਾਕਾਰ ਪੰਡਿਤ ਰਾਮ ਨਰਾਇਣ ਕੋਲ ਬੰਬਈ ਭੇਜੇ ਗਏ। ਸਾਰੰਗੀ ਸਾਜ਼ ਦੀ ਆਵਾਜ਼ ਦਿਲਾਂ ਨੂੰ ਛੋਂਹਦੀ ਹੈ। ਮਨੁੱਖੀ ਆਵਾਜ਼ ਦੀ ਸਭ ਤੋਂ ਵੱਧ ਨਕਲ (ਅਨੁਕਰਣ) ਸਾਰੰਗੀ ਹੀ ਕਰਦੀ ਹੈ। ਪਰ ਹੈ ਇਹ ਬਹੁਤ ਮੁਸ਼ਕਲ। ਰਾਮਨਾਇਣ ਜੀ ਗਜ਼ ਨਾਲ ਸਾਰੰਗੀ ਦੀਆਂ ਤਾਰਾਂ ਛੋਂਹਦੇ ਹਨ ਤਾਂ ਪਰਦੇ ਦੀਆਂ ਮੁੱਖ ਤਾਰਾਂ ਦੇ ਥਲੇ ਸੁਰ ਕੀਤੀਆਂ ਤਰਬਾਂ ਆਪਣੇ ਆਪ ਕੰਪਨ ਕਰਦੀਆਂ ਹਨ ਅਤੇ ਇਸ ਤੋਂ ਅੱਗੇ ਜਾ ਕੇ ਮਨੁੱਖ ਦੇ ਅੰਦਰ ਦੀਆਂ ਤਰਬਾਂ (ਤਾਰਾਂ) ਵਿਚ ਵੀ ਕੰਬਣੀ ਛਿੜਦੀ ਹੈ। ਸ਼ਾਸਤਰੀ ਸੰਗੀਤ ਦੇ ਸ਼ਾਹ ਸਵਾਰ ਪੰਡਿਤ ਰਾਮ ਨਰਾਇਣ ਜਿਹੜੇ ਲੱਕੜ ਵਿਚੋਂ ਦੁਰਲਭ ਸੰਗੀਤ ਪੈਦਾ ਕਰ ਦਿੰਦੇ ਹਨ ਉਹ ਮਨੁੱਖ ਚੋਂ ਕੀਹ ਕੁਝ ਪੈਦਾ ਨਹੀਂ ਕਰ ਸਕਦੇ। ਸਾਰੰਗੀ ਸਮਰਾਟ ਕੋਲੋਂ ਅਰਵਿੰਦਰ ਸੁਰਿੰਦਰ ਗਾਣੇ ਦੀ ਤਾਲੀਮ ਲੈਣ ਲੱਗੇ। ...ਜਦੋਂ ਜਾਗਦੇ ਭਾਗ ਸੰਸਾਰੀਆਂ ਦੇ....।

ਸ. ਕੁਲਦੀਪ ਸਿੰਘ ਬੇਦੀ ਅਖਬਾਰ ਜੱਗ-ਬਾਣੀ ਦੇ ਮੈਗਜ਼ੀਨ ਇੰਚਾਰਜ ਅਕਸਰ ਮੁੰਬਈ ਜਾਂਦੇ ਹਨ ਅਤੇ ਉਥੋਂ ਫਿਲਮੀ ਜਗਤ ਦੀਆਂ ਖਬਰਾਂ ਅਤੇ ਤਸਵੀਰਾਂ, ਇੰਟਰਵੀਉ ਲਿਆ ਕੇ ਛਾਪਦੇ ਹਨ। ਉਹਨਾਂ ਇਕ ਵਾਰ ਦੱਸਿਆ ਕਿ ਦੋ ਨੌਜਵਾਨ ਨਾਮਧਾਰੀ ਮੁੰਡੇ ਮੁੰਬਈ ਦੇ ਸੰਗੀਤ ਜਗਤ ਵਿਚ ਆਪਣੀ ਵਾਹਵਾ ਪਛਾਣ ਬਣਾ ਰਹੇ ਹਨ। ਬੜੇ ਚਿਰ ਬਾਦ ਮੇਰਾ ਮੇਲ ਤਾਂ ਅਰਵਿੰਦਰ ਦੇ ਭੈਣੀ ਸਾਹਿਬ ਵਿਖੇ ਅਨੰਦ ਕਾਰਜ ਸਮੇਂ ਹੋਇਆ। ਹੁਣ ਉਹ ਭਰ ਜਵਾਨ ਹੋ ਚੁੱਕੇ ਸਨ। ਅਰਵਿੰਦਰ ਦੀ ਪਤਨੀ ਵੀ ਕਿਸੇ ਸੀਰੀਅਲ ਦੀ ਨਾਇਕਾ ਸੀ। ਮੇਰੀ ਆਵਾਜ਼ ਤੋਂ ਸੁਰਿੰਦਰ ਨੇ ਮੈਨੂੰ ਮੁੜ ਪਛਾਣਿਆ। ਟੀ. ਵੀ. ਅਤੇ ਫਿਲਮਾਂ ਦੀ ਦੁਨੀਆ ਦੇ ਸੰਗੀਤ ਵਿਚ ਇਸ ਜੋੜੀ ਨੇ ਬਹੁਤ ਮਿਹਨਤ ਕੀਤੀ। ਇਸ ਫਿਲਮੀ ਦੁਨੀਆ ਵਿਚ ਸ਼ੋਹਰਤ ਅਤੇ ਸਰਮਾਇਆ ਸਮੇਤ ਬਹੁਤ ਕੁਝ ਪ੍ਰਾਪਤ ਹੁੰਦਾ ਹੈ ਪਰ ਬਹੁਤ ਕੁਝ ਗਵਾਚ ਵੀ ਜਾਂਦਾ ਹੈ। (ਬਹੁਤ ਸਾਰੇ ਕਲਾਕਾਰਾਂ ਦੀ ਨਸ਼ਾਨਦੇਹੀ ਕੀਤੀ ਜਾ ਸਕਦੀ ਹੈ ਜਿਨ੍ਹਾਂ ਨੇ ਅਪਾਰ ਸਫਲਤਾ ਦੇ ਨਾਲ ਆਪਣਾ ਸਰੂਪ ਆਪਣਾ ਪਹਿਰਾਵਾ ਅਤੇ ਪਛਾਣ ਬਦਲ ਲਈ ਹੈ)। ਟੀ. ਵੀ. ਪਰਦਿਆਂ ਤੇ ਇਹਨਾਂ ਦੇ ਨਾਂਅ ਮਿਊਜ਼ਿਕ ਡਾਇਰੈਕਟਰਾਂ ਅਤੇ ਗਾਇਕਾਂ ਵਜੋਂ ਆਉਂਦੇ ਰਹੇ। ਪਰ ਸੁਰਿੰਦਰ ਸਿੰਘ ਅਜੇ ਵੀ ਸਾਬਤ ਸੂਰਤ ਵੀ ਹੈ ਅਤੇ ਰੁਪਹਿਰੇ ਪਰਦੇ ਦੀ ਦੁਨੀਆ ਵਿਚ ਪਰਵਾਨ ਹੀ ਨਹੀਂ ਵਾਹ ਵਾਹ ਵੀ ਖੱਟ ਰਿਹਾ ਹੈ।

ਸ੍ਰੀ ਭੈਣੀ ਸਾਹਿਬ ਦੇ ਸਮਾਗਮਾਂ ਤੇ ਅਕਸਰ ਇਹਨਾਂ ਨਾਲ ਮੁਲਾਕਾਤ ਹੋ ਜਾਂਦੀ। ਇਕ ਗੱਲ ਇਹਨਾਂ ਭਰਾਵਾਂ ਵਿਚ ਵਿਲੱਖਣ ਸੀ। ਇਹਨਾਂ ਵਿਚ ਨਵੀਆਂ ਪ੍ਰਾਪਤੀਆਂ ਦੀ ਨਵੀਂ ਜ਼ਿੰਦਗੀ ਦੀ ਬੋਅ ਨਹੀਂ ਸੀ ਆਈ। ਆਪਣੇ ਪਿਤਾ ਸ੍ਰੀ ਸ. ਦਰਸ਼ਨ ਸਿੰਘ ਵਾਂਗ ਨਿਰਮਾਨਤਾ, ਅਗਲੇ ਦਾ ਆਦਰ ਅਤੇ ਮਿਲਣਸਾਰੀ ਕਾਇਮ ਰਹੀ ਹੈ। ਵਰਿਆਮ ਰਾਹੀਂ ਇਹਨਾਂ ਨਾਲ ਸੰਪਰਕ ਬਣਿਆ ਰਿਹਾ ਹੈ। ਸੁਰਿੰਦਰ ਸਿੰਘ ਦਾ ਸੰਪਰਕ ਟੈਲੀਫੋਨ ਰਾਹੀਂ ਵੀ ਹੈ। ਸੌ ਕੰਮਾਂ ਵਿਚ ਰੁੱਝਿਆ ਵੀ ਸੁਰਿੰਦਰ ਫੋਨ ਕਰਦਾ ਅਤੇ ਸੁਣਦਾ ਹੈ। ਨਿਰਮਾਨਤਾ ਅਤੇ ਆਪਣੇ ਸ੍ਰੋਤ ਨਾਲ ਮੋਹ ਏਨਾ ਕਿ ਭੈਣੀ ਸਾਹਿਬ ਦੇ ਕੀਰਤਨ ਵਿਚ ਵੀ ਹਿੱਸਾ ਲੈਂਦਾ ਹੈ। ਇਕ ਵਾਰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਢੋਲਕ ਛੈਣਿਆਂ ਨਾਲ ਹੋ ਰਿਹਾ ਸੀ। ਇਸ ਨੂੰ ਨਾਮਧਾਰੀ ਬੋਲ-ਚਾਲ ਵਿਚ 'ਵਾਰਾ' ਕਿਹਾ ਜਾਂਦਾ ਹੈ ਅਤੇ ਇਹ ਕੀਰਤਨ ਦੀ ਬਹੁਤ ਹਰਮਨ ਪਿਆਰੀ ਸ਼ੈਲੀ ਹੈ। ਦੋ ਢੋਲਕਾਂ ਵਾਰੀ ਵਾਰੀ ਵੱਜ ਰਹੀਆਂ ਸਨ। ਇਕ ਢੋਲਕ ਦੀ ਵਿਲੱਖਣ ਆਵਾਜ਼ ਉਸ ਦੀ ਚਾਲ, ਤੋੜੇ ਅਤੇ ਹੋਰ ਬਾਰੀਕੀਆਂ ਮੰਤਰ ਮੁਗਧ ਕਰ ਰਹੀਆਂ ਸਨ। ਸਮਾਪਤੀ ਤੇ ਵੇਖਿਆ ਕਿ ਇਹ ਢੋਲਕ ਸੁਰਿੰਦਰ ਸਿੰਘ ਹੀ ਵਜਾ ਰਿਹਾ ਸੀ। ਕਿਸੇ ਢੋਲਕ ਦੇ ਪ੍ਰੇਮੀ ਨੇ ਨਵੇਂ 'ਹੱਥ' ਸਿਖਾਉਣ ਦੀ ਬੇਨਤੀ ਕੀਤੀ। ਸਾਡੇ ਨਾਲ ਗੱਲਾਂ ਛੱਡ ਕੇ ਉਸ ਪ੍ਰੇਮੀ ਨੂੰ ਸਿਖਾਉਣ ਲਈ ਚਲਾ ਗਿਆ। ਜਦੋਂ ਉਹ ਭੈਣੀ ਸਾਹਿਬ ਮੇਲੇ ਤੇ ਆਉਂਦਾ ਹੈ ਤਾਂ ਵੱਧ ਤੋਂ ਵੱਧ ਲੋਕਾਂ ਨੂੰ ਮਿਲਦਾ ਹੈ। ਮੰਡੀ ਕੀਹ ਤੇ ਮੁੰਬਈ ਕੀਹ ਸਭ ਨੂੰ ਮਿਲ ਕੇ ਪ੍ਰਸੰਨ ਹੁੰਦਾ ਹੈ ਤੇ ਲੋਕ ਵੀ। ਇਸ ਵਾਰ ਹੋਲੇ ਮਹੱਲੇ ਦੇ ਸਮਾਗਮ ਤੇ ਪੰਜਾਬ ਦੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਆਏ। ਪੁਲੀਸ ਸੀਟੀਆਂ ਤੇ ਸੀਟੀਆਂ ਮਾਰ ਰਹੀ ਸੀ। ਚੌਕ ਰੋਕੇ ਹੋਏ ਸਨ ਬਾਦਲ ਸਾਹਿਬ ਵਾਸਤੇ ਹੀ। ਏਨੇ ਨੂੰ ਇਕ ਕਾਰ ਵਿਚ ਸੁਰਿੰਦਰ ਸਿੰਘ, ਸੁਖਵਿੰਦਰ ਸਿੰਘ ਪਿੰਕੀ ਅਤੇ ਹੋਰ ਕਲਾਕਾਰ ਰਾਗੀ ਆ ਗਏ। ਰੋਕਿਆ ਤਾਂ ਇਹਨਾਂ ਨੂੰ ਵੀ ਗਿਆ ਪਰ ਜਦੋਂ ਇਹਨਾਂ ਨੂੰ ਜਾਣ ਦਿੱਤਾ ਤਾਂ ਮਗਰੋਂ ਪੁਲਸੀਏ ਕਹਿਣ ਉਹ ਟੀ. ਵੀ. ਵਾਲਾ ਮੁੰਡਾ ਵੀ ਆ ਕਾਰ ਵਿਚ।

ਇਕ ਗੱਲਬਾਤ ਵਿਚ ਸੁਰਿੰਦਰ ਸਿੰਘ ਨੇ ਆਪਣੇ ਬਾਰੇ ਦੱਸਿਆ।

"ਭੈਣੀ ਸਾਹਿਬ ਵਿਚ ਸਵਾ ਲੱਖ ਪਾਠਾਂ ਦੇ ਮੇਲੇ ਸਮੇਂ ਅਸੀਂ ਸਾਰਾ ਪਰਿਵਾਰ ਆਏ ਹੋਏ ਸਾਂ। ਆਸਾ ਦੀ ਵਾਰ ਦਾ ਬੜਾ ਅਨੰਦ ਆਉਂਦਾ ਸੀ। ਮੈਂ ਛੋਟਾ ਬੱਚਾ ਹੀ ਸਾਂ ਅਤੇ ਇਸੇ ਲੋਰ ਵਿਚ ਹੀ ਆਸਾ ਦੀ ਵਾਰ ਦੀ ਪਉੜੀ ਪਿਛੋਂ ਰਾਗੀਆਂ ਦਾ ਬੋਲ 'ਹਉਂ ਵਾਰੀਆਂ ਵਾ' ਕਹਿੰਦਾ ਹੋਇਆ ਜਾ ਰਿਹਾ ਸਾਂ। ਨਾਲ ਮੇਰੀ ਮਾਤਾ ਵੀ ਸੀ। ਸਤਿਗੁਰੂ ਜੀ ਕੋਠੀ ਦੇ ਸਾਹਮਣੇ ਹੀ ਸਨ। ਸਤਿਗੁਰੂ ਜੀ ਨੇ ਸਾਨੂੰ ਬੁਲਾਇਆ। ਸਾਡੇ ਭਾਗ ਖੁਲਣੇ ਸਨ ਮੈਂ ਛੋਟੇ ਨੇ ਹੀ ਅਰਜ਼ ਕਰ ਦਿੱਤੀ ਜੀ ਮੈਂ ਵੀ ਸੰਗੀਤ ਸਿਖਣੈ।

ਸਤਿਗੁਰੂ ਜੀ ਦੇ ਬਖਸ਼ਿਸ਼ ਦੇ ਭੰਡਾਰ ਤਾਂ ਅੱਗੇ ਹੀ ਖੁਲੇ ਸਨ। ਦੂਜੇ ਦਿਨ ਸਾਨੂੰ ਹੁਕਮ ਹੋਇਆ ਕਿ ਸਾਰੇ (ਸਾਰਾ ਪਰਿਵਾਰ) ਆਓ। ਅਰਵਿੰਦਰ ਮੈਥੋਂ ਵੱਡਾ ਸੀ ਹੁਕਮ ਹੋ ਗਿਆ ਦੋਹਾਂ ਨੂੰ ਸਿਖਾਓ। ਹੁਕਮ ਇਹ ਵੀ ਹੋਇਆ ਕਿ ਦੋਹਾਂ ਨੂੰ ਇਸ਼ਨਾਨ ਕਰਾ ਕੇ ਕੋਠੀ ਅੰਦਰ ਲੈ ਆਓ। ਅਸੀਂ ਪਤਾਸਿਆਂ ਦਾ ਥਾਲ ਲੈ ਕੇ ਚਲੇ ਗਏ। ਅੰਦਰ ਸੁਖਵਿੰਦਰ ਸਿੰਘ ਪਿੰਕੀ, ਸੰਤ ਬਲਜੀਤ ਸਿੰਘ, ਸੰਤ ਘੁਲਾ ਜੀ (ਹਰਬੰਸ ਸਿੰਘ) ਮੋਹਨ ਸਿੰਘ, ਸੁਖਦੇਵ ਸਿੰਘ ਅਤੇ ਉਸਤਾਦ ਹਰਭਜਨ ਸਿੰਘ ਅਤੇ ਹੋਰ ਸੰਗੀਤ ਵਿਦਿਆਰਥੀ ਬੱਚੇ ਹਾਜ਼ਰ ਸਨ। ਅਰਦਾਸ ਉਪਰੰਤ ਸਾਨੂੰ ਬਾਕਾਇਦਾ ਸੰਗੀਤ ਦੀ ਦੀਖਿਆ ਆਰੰਭ ਹੋਈ। ਸਾਡੇ ਸੰਗੀਤ ਦੇ ਆਦਿ ਗੁਰੂ ਤਾਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਆਪ ਹਨ। ਉਹਨਾਂ ਵਾਜੇ ਤੇ ਆਪ ਹੱਥ ਰੱਖਵਾਇਆ। ਉਂਝ ਵਿਹਾਰਕ ਤੌਰ ਤੇ ਪਹਿਲੇ ਉਸਤਾਦ ਸੰਤ ਹਰਭਜਨ ਸਿੰਘ ਜੀ ਹਨ (ਉਸਤਾਦ ਹਰਭਜਨ ਸਿੰਘ ਜੀ ਅਨੇਕਾਂ ਪ੍ਰਸਿੱਧ ਰਾਗੀਆਂ ਨੂੰ ਕਿਸੇ ਨਾ ਕਿਸੇ ਸਮੇਂ ਸੰਗੀਤ ਦੀ ਸਿਖਿਆ ਦਿੰਦੇ ਰਹੇ ਹਨ-ਲੇਖਕ)।

ਅਸੀਂ ਸ੍ਰੀ ਭੈਣੀ ਸਾਹਿਬ, ਮੰਡੀ ਆਦਿਕ ਥਾਵਾਂ ਤੇ ਸੰਗੀਤ ਸਿਖਦੇ ਰਹੇ। ਮੰਡੀ ਵਿਚ ਪੰਡਿਤ ਦੇਵਕੀ ਨੰਦਨ ਤੋਂ ਸਿਖਦੇ ਰਹੇ। ਉਸਤਾਦ ਮਹਿੰਦਰ ਸਿੰਘ ਜੀ ਪਾਸੋਂ ਵੀ ਤਾਲੀਮ ਲਈ ਹੈ।

ਰਾਣੀਆਂ ਦੇ ਹੋਲੇ ਵਿਚ ਅਸੀਂ ਵੱਡਾ-ਛੋਟਾ ਖਿਆਲ ਗਾਇਆ ਤਾਂ ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕਪੜੇ ਦਾ ਇਕ ਇਕ ਸੂਟ ਸਾਨੂੰ ਦੋਹਾਂ ਭਰਾਵਾਂ ਨੂੰ ਦਿੱਤਾ। ਇਕ ਪੀਪਾ ਦੇਸੀ ਘਿਓ ਦਾ ਸਾਡੇ ਮੰਡੀ ਵਾਲੇ ਉਸਤਾਦ ਪੰਡਿਤ ਦੇਵਕੀ ਨੰਦਨ ਜੀ ਵਾਸਤੇ ਦਿੱਤਾ।

ਸੰਨ ੧੯੭੯ ਨੂੰ ਸਤਿਗੁਰੂ ਜੀ ਨੇ ਬੰਬਈ ਸਾਨੂੰ ਪੰਡਿਤ ਰਾਮ ਨਰਾਇਣ ਜੀ ਦੇ ਲੜ ਲਾਇਆ। ਪੰਡਿਤ ਜੀ ਦੇ ਸਪੁੱਤਰ ਬਰਿਜ ਨਰਾਇਣ ਅਤੇ ਸ਼ਿਵ ਨਰਾਇਣ ਜੀ ਵੀ ਸਾਨੂੰ ਸਿਖਿਆ ਦਿੰਦੇ ਸਨ। ਇਥੇ ਭਾਰਤ ਦੇ ਪ੍ਰਸਿੱਧ ਤਬਲਾਵਾਦਕ ਸ੍ਰੀ ਸੁਰੇਸ਼ ਤਲਵਰਕਰ ਹੀ ਮੇਰੇ ਤਬਲੇ ਦੇ ਆਫੀਸ਼ਅਲ ਉਸਤਾਦ ਬਣੇ। ਉਂਝ ਸ੍ਰੀ ਭੈਣੀ ਸਾਹਿਬ ਵਿਚ ਮਸ਼ਹੂਰ ਉਸਤਾਦ ਨਿਹਾਲ ਸਿੰਘ ਜੀ ਕੋਲ ਵੀ ਗਿਆ ਸੀ। ਸ਼ਾਇਦ ਸਤਿਗੁਰੂ ਜੀ ਦੀ ਰਜ਼ਾ ਨਾ ਹੋਵੇ। ਉਸਤਾਦ ਜੀ ਨੇ ਮੈਨੂੰ ਕਿਸੇ ਗੁਸਤਾਖੀ ਕਰ ਕੇ ਥੱਪੜ ਮਾਰਿਆ। ਮੈਂ ਰੋਂਦਾ ਰੋਂਦਾ ਵਾਪਸ ਆ ਗਿਆ। ਮੇਰੀ ਕਿਸਮਤ ਵਿਚ ਉਸਤਾਦ ਨਿਹਾਲ ਸਿੰਘ ਤੋਂ ਸਿਖਣਾ ਨਹੀਂ ਸੀ ਲਿਖਿਆ। ਮੁੰਬਈ ਵਿਚ ਪੰਡਿਤ ਰਾਮ ਨਰਾਇਣ ਜੀ ਤੋਂ ਗਾਣਾ ਸਿਖਦੇ ਰਹੇ। ਮੁੰਬਈ ਵਿਚ ਉਸ ਵੇਲੇ ਆਪਣੇ ਕਲਾਕਾਰਾਂ ਦੀਆਂ ਰੌਣਕਾਂ ਸਨ। ਸੁਰਜੀਤ ਸਿੰਘ ਜੀ ਵੀ ਪੰਡਿਤ ਜੀ ਤੋਂ ਸਾਰੰਗੀ ਸਿਖ ਰਹੇ ਸਨ। ਹਰਜਿੰਦਰ ਸਿੰਘ ਤੇ ਕਿਰਨਪਾਲ ਸਿੰਘ ਪੰਡਿਤ ਸ਼ਿਵ ਕੁਮਾਰ ਜੀ ਤੋਂ ਸੰਤੂਰ ਸਿਖਦੇ ਸਨ। ਡੇਰਾ ਸਾਡਾ ਕੋਲੀਵਾੜੇ ਛੋਟੀ ਜਿਹੀ ਨਾਮਧਾਰੀ ਧਰਮਸ਼ਾਲਾ ਵਿਚ ਸੀ। ਅਸੀਂ ਉਥੇ ਹੀ ਸੌਂਦੇ ਸਾਂ। ਕੀਰਤਨ ਵੀ ਕਰਦੇ। ਆਸਾ ਦੀ

ਵਾਰ ਲੱਗਦੀ। ਪ੍ਰਧਾਨ ਸੰਤ ਕਰਤਾਰ ਸਿੰਘ ਜੀ ਸੰਤ ਬਚਨ ਸਿੰਘ ਕਲਸੀ ਨੇ ਸਵੇਰੇ ਸਾਨੂੰ ਉਠਾਉਣਾ ਉਠੋ ਸਾਧੋ ਇਸ਼ਨਾਨ ਕਰੋ... ਥਾਣੇ ਇਲਾਕੇ ਸ. ਕਰਤਾਰ ਸਿੰਘ ਟਰੱਕਾਂ ਵਾਲੇ ਸਨ। ਮਾਟੂੰਗਾ ਵਿਚ ਖਾਲਸਾ ਡਾਈਂਗ ਹਾਊਸ ਵਾਲੇ ਸੰਤ ਹਜ਼ੂਰ ਸਿੰਘ ਗੁਲਾਟੀ ਜੀ ਬਹੁਤ ਪਿਆਰ ਕਰਦੇ। ਤਿੰਨ ਸਾਲ ਮੁੰਬਈ ਰਹਿ ਕੇ ਵਾਪਸ ਮੰਡੀ ਆ ਗਏ। ਅਜੇ ਸਾਡੇ ਸੰਘਰਸ਼ ਨੂੰ ਬੂਰ ਨਹੀਂ ਸੀ ਪੈ ਰਿਹਾ। ਭਾਪਾ ਜੀ ਨੇ ਕਿਹਾ ਇਹਨਾਂ ਨਹੀਂ ਸਿਖਣਾ। ਦੋ ਸਾਲ ਫਿਰ ਮੰਡੀ ਹੀ ਰਹੇ। ਅਰਵਿੰਦਰ ਨੇ ਕਾਰੋਬਾਰ ਸੰਭਾਲ ਲਿਆ। ਮੰਡੀ ਨਾਮਧਾਰੀ ਗੁਰਦੁਆਰੇ ਆਸਾ ਦੀ ਵਾਰ ਦਾ ਕੀਰਤਨ ਕਰਦੇ ਰਹੇ। ਸੇਠ ਗਿਆਨ ਸਿੰਘ ਜੀ, ਸੇਠ ਭਜਨੀਕ ਸਿੰਘ, ਡਾ. ਸੁਰਜੀਤ ਸਿੰਘ ਪ੍ਰਧਾਨ ਜੀ, ਸੰਤ ਹਰਵਿੰਦਰ ਸਿੰਘ ਨੇ ਬਹੁਤ ਪਿਆਰ ਕਰਨਾ। ਹਲਵਾਈ ਸਿੰਘ ਤੋਂ ਦੁੱਧ ਬਰਫੀ ਛਕਾ ਕੇ ਘਰ ਛੱਡਣਾ।.. ਪਰ ਮੁੰਬਈ ਦੀ ਝਾਕ ਖਤਮ ਨਾ ਹੋਈ। ਅਸੀਂ ਮੁੰਬਈ ਆਉਣ ਲਈ ਫਿਰ ਤਿਆਰ ਹੋਏ ਭਾਪਾ ਜੀ ਨੇ ਤਾਅਨਾ ਮਾਰਿਆ ਜਾਓ ਧੱਕੇ ਖਾਓ। ਅਸੀਂ ਟਰੰਕ ਭਾਂਡੇ ਕੰਬਲ ਲੈ ਕੇ ਫੇਰ ਮੁੰਬਈ ਆ ਗਏ। ਮੁੰਬਈ ਅਤੇ ਮੰਡੀ ਦਾ ਫੇਰਾ ਤੋਰਾ ਬਣਿਆ ਰਿਹਾ। ਇਕ ਵਾਰ ਅਸੀਂ ਮੁੰਬਈ ਨੂੰ ਚਲੇ ਤਾਂ ਇਕ ਸਿੰਘ ਨੇ ਸਾਨੂੰ ਚਿੱਠੀ ਦਿੱਤੀ ਭਾਈ ਜੀ ਦੇ ਨਾਮ ਜੋ ਖਾਰ ਵਿਚ ਮੰਗਲਵਾਰ ਨੂੰ ਘਰਾਂ ਵਿਚ ਕੀਰਤਨ ਕਰਦੇ ਕਰਵਾਉਂਦੇ ਸਨ। ਅਸੀਂ ਉਹਨਾਂ ਨੂੰ ਲੱਭਣ ਵਾਸਤੇ ਜਦੋਂ ਇਕ ਸਰਦਾਰ ਜੀ ਨੂੰ ਪੁੱਛਿਆ ਤਾਂ ਕ੍ਰਿਪਾ ਸਤਿਗੁਰਾਂ ਦੀ ਜਿਨ੍ਹਾਂ ਨੂੰ ਪੁੱਛਿਆ ਉਹ ਆਪ ਹੀ ਸਨ ਉਹ ਬੰਦੇ ਜਿਨ੍ਹਾਂ ਨੂੰ ਅਸੀਂ ਮਿਲਣਾ ਸੀ। ਖੈਰ ਅਸੀਂ ਦੀਵਾਨ ਵਿਚ ਜਾ ਕੇ ਦੋ ਸ਼ਬਦ ਪੜ੍ਹੇ ਕਲਾਸੀਕਲ ਵਿਚ। ਸਭ ਸੰਗਤ ਨੂੰ ਬਹੁਤ ਪਸੰਦ ਆਏ। ਸੰਗਤ ਝੂਮਣ ਲੱਗ ਪਈ। ਉਥੇ ਇਕ ਮਾਤਾ ਜੀ ਸਨ ਬੀਬੀ ਮਨਮੋਹਨ ਕੌਰ ਮਾਗੋ। ਉਹ ਬਹੁਤ ਸਾਰੀਆਂ ਵਪਾਰਕ ਫਰਮਾਂ ਦੇ ਮਾਲਕ ਵੀ ਸਨ ਅਤੇ ਕੀਰਤਨ ਦੇ ਸ਼ੌਕੀਨ ਵੀ ਅਤੇ ਖੁਦ ਵੀ ਅੱਛਾ ਕੀਰਤਨ ਕਰਦੇ ਸਨ। ਓਹਨਾਂ ਨੇ ਖਾਰ ਇਲਾਕੇ ਵਿਚ ਸਿੰਧੀਆਂ ਦੇ ਗੁਰਦੁਆਰੇ, "ਡੈਣ ਜੀ ਦਾ ਦਰਬਾਰ", ਅਸਲ ਨਾਮ "ਗੁਰੂ ਨਾਨਕ ਦਰਬਾਰ" ਵਿਚ ਬੁਲਾਇਆ। ਇਹ ਸਾਡੀ ਜ਼ਿੰਦਗੀ ਦਾ ਅਹਿਮ ਮੋੜ ਸੀ, ਟਰਨਿੰਗ ਪੁਆਇੰਟ। ਅਸੀਂ ਦਰਬਾਰ ਵਿਚ ਕੀਰਤਨ ਕਰਦੇ ਮਾਤਾ ਜੀ ਨੇ ਸਾਨੂੰ ਆਪਣੇ ਬੱਚਿਆਂ ਵਾਂਗ ਅਪਣਾ ਲਿਆ। ਖਾਰ ਰੋਡ ਤੇ ਉਹਨਾਂ ਇਕ ਫਲੈਟ ਵੀ ਸਾਨੂੰ ਲੈ ਕੇ ਦਿੱਤਾ। ਸਾਨੂੰ ਹੁਣ ਜ਼ਬਰਦਸਤ ਰਿਆਜ਼ ਕਰਣ ਦਾ ਮੌਕਾ ਮਿਲ ਗਿਆ ਸੀ।"....

ਇਸ ਮੁਕਾਮ ਤੋਂ ਅੱਗੇ ਅਰਵਿੰਦਰ ਸਿੰਘ ਸੁਰਿੰਦਰ ਸਿੰਘ ਨੂੰ ਮੌਕੇ ਮਿਲਣੇ ਆਰੰਭ ਹੋਏ। ਜਿਥੇ ਇਹ ਅਭਿਆਸ ਕਰਦੇ ਸਨ ਉਥੇ ਰਾਜਾ ਰਾਏ ਦਾ ਦਫਤਰ ਵੀ ਸੀ। ਰਾਜਾ ਰਾਏ ਫਿਲਮ ਐਕਟਰੈਸ ਰੀਨਾ ਰਾਏ ਦਾ ਭਰਾ ਸੀ। ਉਥੇ ਦੇਸ਼ ਵਿਦੇਸ਼ ਪਾਕਿਸਤਾਨ ਤੋਂ ਵੀ ਕਲਾਕਾਰ ਆਉਂਦੇ ਸਨ। ਇਹਨਾਂ ਨੂੰ ਰਿਆਜ਼ ਕਰਦਿਆਂ ਨੂੰ ਵੇਖਦੇ ਸਨ। ਹੌਲੀ ਹੌਲੀ ਇਹਨਾਂ ਦੀ ਹੈਲੋ ਹੈਲੋ ਸ਼ੁਰੂ ਹੋ ਗਈ। ਉਹਨਾਂ ਨੇ ਆਪਣੇ ਦਫਤਰ ਵੀ ਬੁਲਾਇਆ। ਇਹਨਾਂ ਗੁਲਾਮ ਅਲੀ ਦੀ ਗ਼ਜ਼ਲ "ਚੁਪ ਕੇ ਚੁੱਪ ਕੇ" ਗਾਈ-ਫੇਨ ਇਹਨਾਂ ਦੀ ਪ੍ਰਸਿੱਧੀ ਹੋਣੀ ਸ਼ੁਰੂ ਹੋ ਗਈ। ਘਰਾਂ ਵਿਚ ਵਿਸ਼ੇਸ਼ ਬੈਠਕਾਂ ਵਿਚ ਪ੍ਰੋਗਰਾਮ ਮਿਲਣ ਲੱਗ ਪਏ। ਸ਼ਬਦਾਂ ਦੀ ਕੈਸਟ ਸੀ. ਬੀ. ਐਕਸ ਕੰਪਨੀ ਨੇ ਜਾਰੀ ਕੀਤੀ। ਗਾਣੇ ਵੀ ਰਿਕਾਰਡ ਹੋਏ। ਫਿਲਮ ਵੀ ਮਿਲੀ ਰਾਹੀ ਔਰ ਮੰਜ਼ਿਲ... ਵਿਸਾਖੀ ਤੇ ਪੰਜਾਬੀ ਐਸੋਸੀਏਸ਼ਨ ਵੱਲੋਂ ਬਹੁਤ ਵੱਡਾ ਪ੍ਰੋਗਰਾਮ ਮੁੰਬਈ ਵਿਚ ਹੁੰਦਾ ਹੈ। ਉਹਦੇ ਵਿਚ ਵੀ ਅਰਵਿੰਦਰ-ਸੁਰਿੰਦਰ ਦੀ ਜੋੜੀ ਦੀ ਚੰਗੀ ਪਛਾਣ ਬਣੀ...। ਪੰਜਾਬ ਤੋਂ ਜਾਣ ਵਾਲੇ ਨਵੇਂ ਕਲਾਕਾਰਾਂ ਦੀ ਵੀ ਇਹ ਠਾਹਰ ਬਣੇ। ਅੰਮ੍ਰਿਤਸਰ ਤੋਂ ਅਜੋਕਾ ਮਸ਼ਹੂਰ ਗਾਇਕ ਸੁਖਵਿੰਦਰ ਅਤੇ ਉਸ ਦਾ ਪਿਤਾ ਵੀ ਇਹਨਾਂ ਕੋਲ ਆਏ। ਪਰ ਫੇਰ ਵੀ ਇਕ ਦੌਰ ਅਜਿਹਾ ਆਇਆ ਕਿ ਇਹਨਾਂ ਨੂੰ ਬੰਬਈ ਵਾਲੀ ਰਿਹਾਇਸ਼ ਛੱਡਣੀ ਪਈ। ਇਸ ਦੌਰਾਨ ਇਹ ਹਾਂਗਕਾਂਗ ਵੀ ਗਏ। ਉਥੇ ਇਕ ਬਹੁਤ ਵੱਡਾ ਪ੍ਰੋਗਰਾਮ ਸੀ ਕੋਈ ਸਾਡੇ ਛੇ ਹਜ਼ਾਰ ਦੀ ਹਾਜ਼ਰੀ ਵਾਲਾ ਭਾਰਤ ਵਲੋਂ। ਸੰਸਾਰ ਸ਼ਾਂਤੀ ਨੂੰ ਸਮਰਪਿਤ-ਬੀ. ਬੀ. ਸੀ. ਦੇ ਸਹਿਯੋਗ ਨਾਲ। ਆਸ਼ਾ ਭੋਂਸਲੇ ਪ੍ਰੋਗਰਾਮ ਵਿਚ ਕਿਸੇ ਕਾਰਨ ਕੁਝ ਲੇਟ ਹੋ ਗਏ। ਇਹਨਾਂ ਨੂੰ ੧੫ ਮਿੰਟ ਦਾ ਵਕਤ ਮਿਲ ਗਿਆ। ਬਸ ਬੱਲੇ ਬੱਲੇ ਲਈ ਏਨਾ ਵਕਤ ਵੀ ਕਾਫੀ ਹੁੰਦਾ ਹੈ ਜੋ ਗਾਉਂਦਿਆਂ ਗਾਉਂਦਿਆਂ ਵੱਧ ਵੀ ਗਿਆ। ....

ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਦੇ ਦਾਇਰੇ ਦੇ ਅੰਦਰਲੇ ਅਤੇ ਬਾਹਰਲੇ ਬਹੁਤ ਸਾਰੇ ਨੌਜਵਾਨਾਂ ਨੂੰ ਸੰਗੀਤ ਅਤੇ ਸਪੋਰਟਸ ਦੇ ਖੇਤਰ ਵਿਚ ਪ੍ਰੋਤਸਾਹਿਤ ਕੀਤਾ ਹੈ। ਕਈ ਤਾਂ ਬਹੁਤ ਭਾਰੀ ਅੰਤਰਾਸ਼ਟਰੀ ਖਿਆਤੀ ਵਾਲੇ ਕਲਾਕਾਰ ਬਣ ਚੁੱਕੇ ਹਨ।

ਗੱਲ ਸੱਚੀ ਵੀ ਹੈ ਤੇ ਗੱਲ ਗਿਣਤੀਆਂ ਮਿਣਤੀਆਂ ਤੋਂ ਬਾਹਰ ਵੀ ਹੈ। ਜੇ ਇਥੇ ਇਹਨਾਂ ਕਲਾਕਾਰਾਂ ਦੇ ਨਾਂਅ ਲਿਖਣ ਲਗੀਏ ਜੋ ਪ੍ਰਸਿੱਧ ਹਸਤੀਆਂ ਵਜੋਂ ਸਥਾਪਤ ਹਨ ਤਾਂ ਇਕ ਹੋਰ ਵਿਸਥਾਰ ਵਾਲਾ ਮਜ਼ਮੂਨ ਬਣ ਜਾਂਦਾ ਹੈ। ਭਾਵੇਂ ਸੰਗੀਤ ਹੋਵੇ ਜਾਂ ਸਪੋਰਟਸ (ਖੇਡ) ਜਦੋਂ ਨੌਜਵਾਨ ਬਹੁਤ ਪ੍ਰਸਿੱਧੀ ਪ੍ਰਾਪਤ ਕਰ ਲੈਂਦੇ ਹਨ ਤਾਂ ਉਹਨਾਂ ਦੀ ਕਾਮਯਾਬੀ ਅਤੇ ਮਸ਼ਹੂਰੀ ਤੇ ਬਾਹਰਲੀ ਚਮਕ ਦਮਕ ਵਾਲੀ ਦੁਨੀਆ ਜੋ ਸਰਮਾਏ ਅਤੇ ਵਪਾਰ ਨਾਲ ਸਬੰਧਤ ਹੈ ਆਪਣੀ ਜ਼ਬਰਦਸਤ ਕਸ਼ਿਸ਼ ਨਾਲ ਉਹਨਾਂ ਨੂੰ ਆਪਣੇ ਵਲ ਖਿਚਦੀ ਹੈ। ਇਸ ਵਰਤਾਰੇ ਵਿਚ ਆਮ ਤੌਰ ਤੇ ਦੇਖਿਆ ਗਿਆ ਹੈ ਕਿ ਨੌਜਵਾਨ ਆਪਣੇ ਮੂਲ ਨਾਲੋਂ ਟੁੱਟਣ ਜਾਂ ਥਿਰਕਣ ਨੂੰ ਅਗਾਂਹਵਧੂ ਕਦਮ ਮੰਨਦੇ ਹੋਏ ਬਾਹਰਲੀ ਦੁਨੀਆ ਦੇ ਜ਼ਬਰਦਸਤ ਪ੍ਰਭਾਵ ਥੱਲੇ ਆ ਹੀ ਜਾਂਦੇ ਹਨ। ਇਹ ਵੱਖਰੀ ਗੱਲ ਹੈ ਕਿ ਗੁਰੂ ਸਾਹਿਬ ਇਹਨਾਂ ਦੂਰ ਜਾ ਰਹੇ ਨੌਜਵਾਨਾਂ ਨੂੰ ਮੁੜ ਖਿੱਚ ਕੇ ਆਪਣੇ ਮਾਰਗ ਵਲ ਲੈ ਆਉਂਦੇ ਹਨ। ਇਸੇ ਹੀ ਪ੍ਰਸਥਿਤੀ ਵਿਚ ਸੁਰਿੰਦਰ ਸਿੰਘ ਦਾ ਸਿਰਕਢਵਾਂ ਸਥਾਨ ਬਣਦਾ ਹੈ।

*— ਜਗਦੀਸ਼ ਸਿੰਘ ਵਰਿਆਮ*

# ਇਕ ਅਭੁੱਲ ਮਿਲਣੀ

—ਜਰਨੈਲ ਸਿੰਘ ਬੱਧਣ

ਜਲੰਧਰ ਸ਼ਹਿਰ ਮੇਰਾ ਗ਼ਰੀਬਖਾਨਾ ਹੈ ਅਤੇ ਇੱਥੇ ਹੀ ਮੈਂ ਬੈਂਕ ਆਫ ਇੰਡੀਆ ਵਿਚ ਨੌਕਰੀ ਕਰਦਾ ਹਾਂ। ਇਸ ਵਾਰੀ ਬੀ. ਐਮ. ਸੀ. ਚੌਂਕ ਵਿਚ ਲੰਘਦਿਆਂ ਵੜਦਿਆਂ ਮੇਰੀ ਨਿਗ੍ਹਾ ਇਕ ਬੋਰਡ ਉੱਪਰ ਜਾ ਟਿਕੀ। ਨਾਦ ਨਵਰੰਗ ਸੰਗੀਤ ਸਭਾ (ਰਜਿ.) ਵਲੋਂ ਰਾਗ ਨਾਦ ਤੀਸਰਾ ਸੰਗੀਤ ਸੰਮੇਲਨ ਕਰਵਾਇਆ ਜਾ ਰਿਹਾ ਸੀ। ਸਭਾ ਵਲੋਂ ਦੋ ਸੰਮੇਲਨ ਪਹਿਲਾਂ ਕਰਵਾਏ ਜਾ ਚੁੱਕੇ ਸਨ, ਇਹ ਜਾਣ ਕੇ ਮੇਰੀ ਅੰਤਰ ਆਤਮਾ ਨੇ ਮੈਨੂੰ ਲਾਹਨਤ ਪਾਈ "ਜਾ ਵੇ ਤੂੰ ਵੀ ਕੋਈ ਬੰਦਾ ਵੇਂ ਜਿਸਨੂੰ ਇਹ ਵੀ ਨਹੀਂ ਪਤਾ?" ਆਪਣੀ ਅਗਿਆਨਤਾ ਤੇ ਡਾਢਾ ਪਛਤਾਵਾ ਵੀ ਹੋਇਆ ਤੇ ਸ਼ਰਮਿੰਦਗੀ ਤੋਂ ਬਚਣ ਲਈ ਮਨ ਵਿਚ ਧਾਰ ਲਿਆ ਬਈ ਜੋ ਹੋ ਗਿਆ ਸੋ ਹੋ ਗਿਆ ਇਸ ਵਾਰ ਮੈਂ ਜ਼ਰੂਰ ਸ਼ਾਮਲ ਹੋਵਾਂਗਾ।

ਮੇਰੇ ਚੰਗੇ ਭਾਗੀਂ ਉਹ ਸ਼ਾਮ ਆਣ ਢੁੱਕੀ। ਹੋਇਆ ਕੀ ਮੈਂ ਸੰਮੇਲਨ ਸ਼ੁਰੂ ਹੋਣ ਦਾ ਸਮਾਂ ਭੁੱਲ ਗਿਆ ਅਤੇ ਸੰਤ ਜਗਦੀਸ਼ ਸਿੰਘ ਵਰਿਆਮ ਹੋਰਾਂ ਨੂੰ ਫੋਨ ਤੇ ਪੁੱਛਿਆ ਤਾਂ ਉਹਨਾਂ ਮੈਨੂੰ ਬਾਅਦ ਵਿਚ ਆਪ ਫੋਨ ਕਰਕੇ ਦੱਸਿਆ ਬਈ ਆ ਜਾਵੀਂ, ਜਗ੍ਹਾ ਮਿਲ ਜਾਵੇਗੀ।

ਮੇਰਾ ਨਿੱਕਾ ਜਿਹਾ ਪਰਿਵਾਰ ਹੈ ਅਤੇ ਉਨ੍ਹਾਂ ਤੋਂ ਮਸਾਂ ਹੀ ਦੋ ਘੰਟਿਆਂ ਦੀ ਇਜਾਜ਼ਤ ਲੈ ਕੇ ਮੈਂ ਦੇਸ਼ ਭਗਤ ਯਾਦਗਾਰ ਹਾਲ ਪਹੁੰਚਿਆ ਤਾਂ ਮੈਂ ਸੰਗੀਤ ਦੇ ਵਹਿੰਦੇ ਦਰਿਆ ਵਿਚ ਤਾਰੀਆਂ ਲਾਣ ਲੱਗ ਪਿਆ। ਬੜੀ ਮੁੱਦਤ ਬਾਅਦ ਮਿਲਿਆ ਸੀ ਅਜਿਹਾ ਨਜ਼ਾਰਾ ਵੇਖਣ ਨੂੰ। ਇਕ ਨਿੱਕੀ ਉਮਰ ਦੇ ਤਬਲਾ ਵਾਦਕ ਨੇ ਅਜਿਹੀਆਂ ਥਾਪਾਂ ਵਜਾਈਆਂ ਕਿ ਸਾਰਾ ਹਾਲ ਝੂੰਮ ਉੱਠਿਆ। ਉਸ ਤੋਂ ਬਾਅਦ ਬੀਬੀ ਸੁਨੰਦਾ ਸ਼ਰਮਾ ਜਿਹੜੀ ਕਿ ਬਨਾਰਸ ਘਰਾਣੇ ਦੀ ਬੀਬੀ ਡਾਕਟਰ ਗਿਰਜਾ ਦੇਵੀ ਦੀ ਸ਼ਗਿਰਦ ਹਨ, ਉਨ੍ਹਾਂ ਨੇ ਸੰਗੀਤ ਦੀ ਅਜਿਹੀ ਛਹਿਬਰ ਲਾਈ ਕਿ ਆਤਮਾ ਕਿਸੇ ਹੋਰ ਹੀ ਦੁਨੀਆਂ ਵਿਚ ਪਹੁੰਚ ਗਈ। ਲੱਗਦਾ ਇੰਜ ਸੀ ਜਿਵੇਂ ਆਤਮਾ ਅਨਹਦ ਨਾਦ ਦੀਆਂ ਧੁਨਾਂ ਸੁਣ ਰਹੀ ਹੋਵੇ, ਇਕ ਅੱਲੋਕਾਰ ਨਜ਼ਾਰਾ ਸੀ ਉਹ, ਜਿਸ ਬਾਰੇ ਲਿਖਣ ਲਈ ਸ਼ਬਦ ਹੀ ਮੁੱਕ ਜਾਣ। ਬੀਬੀ ਸੁਨੰਦਾ ਸ਼ਰਮਾ ਹੋਰਾਂ ਦੇ ਨਾਲ ਤਬਲੇ ਤੇ ਸੰਗਤ ਸ੍ਰੀ ਕਾਲਾ ਰਾਮ ਜੀ ਦੇ ਰਹੇ ਸਨ ਅਤੇ ਇਕ ਹੋਰ ਵੱਖਰੀ ਗੱਲ ਇਹ ਸੀ ਕਿ ਬੀਬੀ ਸੁਨੰਦਾ ਸ਼ਰਮਾ ਜੀ ਦੇ ਨਾਲ ਤਾਨਪੂਰੇ ਤੇ ਬੀਬੀ ਮਾਰਗਰੇਟ (ਇਟਲੀ ਤੋਂ) ਸੰਗਤ ਕਰ ਰਹੇ ਸਨ। ਉਹ ਵਜਦ ਵਿਚ ਆ ਕੇ ਜਦੋਂ ਸਿਰ ਹਿਲਾ ਦਿੰਦੇ ਤਾਂ ਉਨ੍ਹਾਂ ਦੇ ਵਾਲਾਂ ਦੀ ਇਕ ਲਿਟ ਚਿਹਰੇ ਨੂੰ ਢਕ ਲੈਂਦੀ। ਇਕ ਵਾਰੀ ਫਿਰ ਆਤਮਾ ਨੂੰ ਲਾਹਨਤ ਪਈ, "ਤੂੰ ਵੀ ਕੋਈ ਬੰਦਾ ਵੇਂ ਜਿਹਨੂੰ ਆਪਣੇ ਦੇਸ਼ ਦੇ ਸੰਗੀਤ ਬਾਰੇ ਕੁੱਝ ਵੀ ਨਹੀਂ ਪਤਾ" ਮੈਂ ਵਜਦ ਵਿਚ ਆਇਆ ਇਹ ਵੀ ਭੁੱਲ ਗਿਆ ਕਿ ਮੈਂ ਸੰਤ ਜਗਦੀਸ਼ ਸਿੰਘ ਹੋਰਾਂ ਨੂੰ ਮਿਲਿਆ ਹੀ ਨਹੀਂ। ਨਿਗ੍ਹਾ ਮਾਰੀ ਤਾਂ ਵੇਖਿਆ ਸੰਤ ਜੀ ਮੂਹਰਲੀ ਕਤਾਰ ਵਿਚ ਬੈਠੇ ਸਨ, ਮੈਂ ਉਠ ਕੇ ਉਨ੍ਹਾਂ ਦੇ ਚਰਨਾਂ ਤੇ ਸੀਸ ਨਿਵਾਇਆ ਤੇ ਉਨ੍ਹਾਂ ਦੇ ਆਸ਼ੀਰਵਾਦ ਨਾਲ ਉੱਠ ਕੇ ਮੁੜ ਆਪਣੀ ਜਗ੍ਹਾ ਬੈਠ ਗਿਆ।



ਬੀਬੀ ਮਨੋਹਰ ਸਿੰਘ ਜੰਮੂ, ਬੀਬੀ ਸੁਨੰਦਾ ਸ਼ਰਮਾ, ਬੀਬੀ ਮਾਰਗਰੇਟ, ਅਤੇ ਜਰਨੈਲ ਸਿੰਘ ਬੱਧਣ

ਵਾਅਦੇ ਮੁਤਾਬਿਕ ਮੈਂ ਥੋੜ੍ਹਾ ਲੇਟ ਹੋ ਗਿਆ ਅਤੇ ਪਰਿਵਾਰ ਦੀ ਨਰਾਜ਼ਗੀ ਤੋਂ ਬੱਚਣ ਲਈ ਸੰਗੀਤ ਸਮਾਗਮ ਚਲਦਾ ਛੱਡ ਕੇ ਘਰ ਵੱਲ ਨੂੰ ਤੁਰ ਪਿਆ। ਰਾਹ ਵਿਚ ਆਈ ਗਿਆ ਕਿ ਬੀਬੀ ਹੋਰੀਂ ਇੰਨੇ ਜ਼ੋਰ ਨਾਲ ਟੱਪੇ ਸੁਣਾ ਰਹੇ ਸਨ ਤੇ ਦੋ ਮਿੰਟ ਰੁੱਕ ਜਾਂਦਾ ਤਾਂ ਪੂਰੇ ਸੁਣ ਲੈਂਦਾ। ਖੈਰ! ਮੈਂ ਸੋਚਿਆ ਜੇ ਰੱਬ ਸੁਹਣੇ ਨੂੰ ਮਨਜ਼ੂਰ ਹੋਇਆ ਤਾਂ ਕਦੇ ਫਿਰ ਸਹੀ।

ਅਗਲੇ ਦਿਨ ਹੋਟਲ ਲਿਓ ਫੋਰਟ ਵਿਚ ਮੇਰੇ ਇਕ ਸਾਥੀ ਨੇ ਇਕ ਸਮਾਜਿਕ ਮਿਲਣੀ ਰੱਖੀ ਹੋਈ ਸੀ। ਵਕਤ ਤੋਂ ਕੁਝ ਸਮਾਂ ਪਹਿਲਾਂ ਹੀ ਮੈਂ ਪਹੁੰਚ ਗਿਆ ਅਤੇ ਹਾਲੇ ਬਾਹਰ ਹੀ ਸੀ ਕਿ ਅਚਾਨਕ ਹੀ ਮੈਂ ਵੇਖਿਆ, ਤੇ ਮੈਂ ਵੇਖਦਾ ਹੀ ਰਹਿ ਗਿਆ। ਬੀਬੀ ਸੁਨੰਦਾ ਸ਼ਰਮਾ ਅਤੇ ਬੀਬੀ ਮਾਰਗਰੇਟ ਦੋ ਨਾਮਧਾਰੀ ਸਿੰਘਾਂ ਦੇ ਨਾਲ ਹੋਟਲ ਤੋਂ ਬਾਹਰ ਆ ਰਹੀਆਂ ਸਨ। ਮੈਂ ਨੱਠ ਕੇ ਉਨ੍ਹਾਂ ਨਾਮਧਾਰੀ ਸਿੰਘਾਂ ਨੂੰ ਆਪਣੀ ਜਾਣ-ਪਛਾਣ ਕਰਾਈ। ਬੀਬੀ ਸੁਨੰਦਾ ਸ਼ਰਮਾ ਹੋਰਾਂ ਦੀ ਫੋਟੋਗ੍ਰਾਫ ਲੈਣੀ ਚਾਹੀ, ਬੀਬੀ ਹੋਰਾਂ ਬੜੀ ਨਿਮਰਤਾ ਨਾਲ ਮੇਰੀ ਬੇਨਤੀ ਮੰਨ ਲਈ ਅਤੇ ਮੈਨੂੰ ਵੀ ਆਪਣੇ ਨਾਲ ਖੜਾ ਕਰ ਲਿਆ। ਮੈਂ ਉਨ੍ਹਾਂ ਨੂੰ ਆਖ ਦਿੱਤਾ ਕਿ ਤੁਹਾਡੀ ਗਾਇਕੀ ਤੋਂ ਮੈਂ ਬਹੁਤ ਮੁਤਾਸਿਰ ਹੋਇਆ ਹਾਂ ਅਤੇ ਨਾਲ ਹੀ ਬੀਬੀ ਮਾਰਗਰੇਟ ਨੂੰ ਹਿੰਦੀ ਵਿਚ ਆਖਿਆ "ਤੁਸੀਂ ਤਾਨਪੂਰਾ ਬਹੁਤ ਵਧੀਆ ਵਜਾਉਂਦੇ ਹੋ।" ਤਾਂ ਇਹ ਸੁਣ ਕੇ ਬਹੁਤ ਖੁਸ਼ ਹੋਏ। ਫਿਰ ਮੈਂ ਉਨ੍ਹਾਂ ਤੋਂ ਇਜਾਜ਼ਤ ਲੈ ਕੇ ਅੱਗੇ ਚਲਾ ਗਿਆ।

ਅਸਲ ਵਿਚ ਦੇਖਿਆ ਜਾਵੇ ਤਾਂ ਨਾਮਧਾਰੀਆਂ ਦਾ ਭਾਰਤ ਦੇਸ਼ ਨਿਰਮਾਣ ਵਿਚ ਬਹੁਤ ਵੱਡਾ ਯੋਗਦਾਨ ਹੈ। ਚਾਹੇ ਦੇਸ਼ ਆਜ਼ਾਦੀ ਸੰਗਰਾਮ ਵਿਚ ਹਿੱਸਾ ਲੈਣ ਦੀ ਗੱਲ ਹੋਵੇ, ਚਾਹੇ ਗਊ ਗਰੀਬ ਦੀ ਰੱਖਿਆ ਦੀ ਗੱਲ ਹੋਵੇ, ਚਾਹੇ ਬੀਬੀਆਂ ਦੀ ਰੱਖਿਆ, ਸੁਰੱਖਿਆ ਦੀ ਗੱਲ ਹੋਵੇ ਅਤੇ ਚਾਹੇ ਵਿਰਾਸਤ ਨੂੰ ਸੰਭਾਲਣ ਦੀ ਗੱਲ, ਇਹ ਹਮੇਸ਼ਾ ਅੱਗੇ ਹੋ ਕੇ ਆਏ ਹਨ। ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਅੱਜ ਤੱਕ ਅਤੇ ਅੱਗੋਂ ਤੀਕ ਸੰਗਤਾਂ ਨੂੰ ਨਾਮ ਰੰਗ ਵਿਚ ਰੰਗ ਕੇ ਇਕ ਨਰੋਏ ਸਮਾਜ ਦੀ ਸਿਰਜਣਾ ਅਤੇ ਪ੍ਰੇਰਨਾ ਦੇਣ ਦਾ ਜੋ ਮਹਾਨ ਕਾਰਜ ਇਹ ਸੰਪਰਦਾਇ ਕਰ ਰਹੀ ਹੈ, ਉਸਦਾ ਵੀ ਕੋਈ ਸਾਨੀ ਨਹੀਂ ਹੈ।

*੫੨੭, ਅਰਬਨ ਅਸਟੇਟ,*
*ਫੇਜ਼ ਨੰ. ੨, ਜਲੰਧਰ ਸ਼ਹਿਰ, ਜੇਬ-੯੪੬੪੭-੯੬੨੮੭*

---

*ਪੁਸਤਕਾਂ ਦੀ ਗੱਲ*

## ਸੈਂਟ ਆਫ਼ ਚਵਿੰਡਾ




ਸ. ਸੰਤ ਸਿੰਘ ਦੀ ਅੰਗਰੇਜ਼ੀ ਭਾਸ਼ਾ ਵਿਚ ਲਿਖੀ ਪੁਸਤਕ The Saint of Chawinda (ਚਵਿੰਡਾ ਵਾਲੇ ਸੰਤ) ਆਰਸੀ ਪਬਲਿਸ਼ਰਜ਼ ਚਾਂਦਨੀ ਚੌਂਕ ਦਿੱਲੀ-੬ ਨੇ ਛਾਪੀ ਹੈ। ਬਹੁਤ ਸੁੰਦਰ ਛਪਾਈ ਬਹੁਤ ਸੋਹਣਾ ਜਾਨਦਾਰ ਅਤੇ ਮੋਟਾ ਕਾਗਜ਼ ਅਤੇ ਮੋਟੀ ਸੁੰਦਰ ਜਿਲਦ ਪੁਸਤਕ ਨੂੰ ਬਹੁਤ ਆਕਰਸ਼ਿਤ, ਦੇਖਣ ਯੋਗ ਅਤੇ ਪੜ੍ਹਨ ਲਈ ਪ੍ਰੇਰਿਤ ਕਰਦੇ ਹਨ।

ਨਾਮਧਾਰੀ ਪੰਥ ਵਿਚ ਤਿੰਨ ਕੇਸਰ ਮਸ਼ਹੂਰ ਹੋਏ ਹਨ। ਸੰਤ ਕੇਸਰ ਸਿੰਘ ਚਵਿੰਡਾ (ਸਿਆਲਕੋਟ), ਸੰਤ ਕੇਸਰ ਸਿੰਘ ਚੁੱਪ ਅਤੇ ਸੰਤ ਕੇਸਰ ਸਿੰਘ ਮੁਹਾਵਾ। ਇਹ ਪੁਸਤਕ ਮੁੱਖ ਤੌਰ ਤੇ ਸੰਤ ਕੇਸਰ ਸਿੰਘ ਚਵਿੰਡਾ ਬਾਰੇ ਹੈ ਪਰ ਬਾਕੀ ਦੇ ਕੇਸਰਾਂ ਬਾਰੇ ਵੀ ਜਾਣਕਾਰੀ ਅਤੇ ਤਸਵੀਰਾਂ ਹਨ। ਸਤਿਗੁਰੂ ਰਾਮ ਸਿੰਘ ਜੀ ਜੋ ਸਮੁੱਚੇ ਨਾਮਧਾਰੀ ਸਮਾਜ ਦੇ ਚਾਨਣ ਅਤੇ ਪ੍ਰੇਰਣਾ ਸ੍ਰੋਤ ਹਨ ਉਹਨਾਂ ਬਾਰੇ ਲੇਖ ਅਤੇ ਸੁੰਦਰ ਤਸਵੀਰ ਵੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਪੰਥ-ਪਤੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਨੂੰ ਸਮਰਪਿਤ ਸੁੰਦਰ ਦਿਲਰੁਬਾ ਸਾਜ਼ ਨਾਲ ਮਨਮੋਹਣੀ ਤਸਵੀਰ ਅਤੇ ਆਸ਼ੀਰਵਾਦ ਹੈ। ਇਸ ਤੋਂ ਇਲਾਵਾ ਲੇਖਕ ਦੇ ਪ੍ਰੇਰਣਾ ਸ੍ਰੋਤ ਸੂਬਾ ਗੰਡਾ ਸਿੰਘ ਬਾਰੇ ਵੀ ਲੇਖ ਅਤੇ ਤਸਵੀਰ ਹੈ। ਪੁਸਤਕ ਅੰਗਰੇਜ਼ੀ ਵਿਚ ਹੈ ਪਰ ਸੰਤ ਸਿੰਘ ਜੀ ਦੀ ਲੇਖਣੀ ਵਿਚ ਬੜੀ ਰਵਾਨੀ ਹੈ ਜੋ ਬਹੁਤ ਜਾਣਕਾਰੀ ਅਤੇ ਅਨੰਦ



ਦਿੰਦੀ ਹੈ।

ਪ੍ਰਿੰਸੀਪਲ ਬੀਬੀ ਬੇਅੰਤ ਕੌਰ ਦਾ ਨਾਮ ਵਿਦਿਅਕ ਅਤੇ ਲੇਖਕ ਜਗਤ ਵਿਚ ਬਹੁਤ ਸਤਿਕਾਰ ਨਾਲ ਲਿਆ ਜਾਂਦਾ ਹੈ। ਬੱਚਿਆਂ ਨੂੰ ਸਿਖਿਆ ਦੇਣ ਲਈ ਵੱਖ-ਵੱਖ ਸਕੂਲਾਂ ਵਿਚ ਸੇਵਾ ਨਿਭਾਉਣ ਤੋਂ ਇਲਾਵਾ ਉਹਨਾਂ ਬਹੁਤ ਸਾਰੀਆਂ ਪੁਸਤਕਾਂ ਦੀ ਵੀ ਸਿਰਜਣਾ ਕੀਤੀ ਹੈ।

ਐਚ.ਈ. ਐਲ. ਹਰਦਵਾਰ ਤੋਂ ਬਹੁਤ ਉਚ ਅਹੁੰਦੇ ਤੋਂ ਰਿਟਾਇਰ ਸ. ਸੰਤ ਸਿੰਘ ਪਹਿਲਾਂ ਤਾਂ ਬੀਬੀ ਜੀ ਦੇ ਪਤੀ ਦੇਵ ਹੋਣ ਕਰ ਕੇ ਪ੍ਰਸਿੱਧ ਰਹੇ ਹਨ ਪਰ ਹੁਣ ਉਹ ਇਕ ਆਜ਼ਾਦ ਲੇਖਕ ਵਜੋਂ ਵੀ ਸਥਾਪਤ ਹੋ ਗਏ ਹਨ। ਪਹਿਲਾਂ ਉਹਨਾਂ ਸ. ਗੁਰਦੇਵ ਸਿੰਘ ਮਾਂਗਟ ਬਾਰੇ ਪੁਸਤਕ ਦੇ ਕੇ ਅਤੇ ਹੁਣ ਸੰਤ ਚਵਿੰਡੇ ਵਾਲਿਆਂ ਬਾਰੇ ਹੱਥਲੀ ਪੁਸਤਕ ਦੇ ਕੇ ਵੱਡਾ ਮਾਅਰਕਾ ਮਾਰਿਆ ਹੈ ਜਿਸ ਕਰਕੇ ਉਹ ਪ੍ਰਸ਼ੰਸਾ ਅਤੇ ਵਧਾਈ ਦੇ ਹੱਕਦਾਰ ਹਨ। ਪੁਸਤਕ ਤੇ ਛਪੀ ਹੋਈ ਕੀਮਤ ਭਾਰਤ ਵਿਚ ੧੯੫ ਰੁਪਏ, ਇੰਗਲੈਂਡ ਵਿਚ ੩ ਪੌਂਡ ਅਤੇ ਅਮਰੀਕਾ ਕਨੇਡਾ ਲਈ ੫ ਡਾਲਰ ਹੈ। ਲੇਖਕ ਦਾ ਪਤਾ ਹੈ—ਸੰਤ ਸਿੰਘ F 213, A-1 ਮਾਨਸਰੋਵਰ ਗਾਰਡਨ ਨਵੀਂ ਦਿੱਲੀ ੧੧੦੦੧੫। ਫੋਨ ਨੰਬਰ (+੯੧) (੧੧) ੨੫੪੨੨੯੫੬-M- ੯੮੬੮੧੭੭੦੭੮, ਅਤੇ ਪਬਲਿਸ਼ਰ ਦਾ ਪਤਾ ਹੈ—ਆਰਸੀ ਪਬਲਿਸ਼ਰਜ਼ ਚਾਂਦਨੀ ਚੌਕ ਦਿੱਲੀ-੬ ਫੋਨ ੦੧੧-੨੩੨੮੦੬੫੭ ਹੈ।

## ਸੱਚ ਦਾ ਸਾਥੀ

ਸ. ਤਰਨ ਸਿੰਘ ਵਹਿਮੀ ਨਾਮਧਾਰੀ ਜਗਤ ਵਿਚ ਇਕ ਬਹੁਤ ਹੀ ਪ੍ਰਸਿੱਧ ਇਤਿਹਾਸਕਾਰ ਤੇ ਖੋਜੀ ਲੇਖਕ ਹੋਏ ਹਨ। ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਤੋਂ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਤੱਕ ਬਹੁਤ ਮਿਹਨਤ ਕਰਕੇ ਨਾਮਧਾਰੀ ਇਤਿਹਾਸ ਰਚਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਇਤਿਹਾਸ ਸਬੰਧੀ ਕਈ ਜਿਲਦਾਂ ਵਿਚ ਉਹਨਾਂ ਵਡ ਆਕਾਰੀ ਗ੍ਰੰਥ ਜੱਸ ਜੀਵਨ ਲਿਖਿਆ ਹੈ। ਹਰਿਆਣਾ ਸਰਕਾਰ ਨੇ ਉਹਨਾਂ ਦੇ ਨਾਂਅ ਤੇ ਇਕ ਸਾਲਾਨਾ ਪੁਰਸਕਾਰ ਵੀ ਸਥਾਪਤ ਕੀਤਾ ਹੈ। ਵਹਿਮੀ ਜੀ ਬਾਰੇ ਇਸ ਵਾਰ ਹੋਲੇ ਦੇ ਮੇਲੇ ਉਤੇ ੧੩ ਮਾਰਚ ੨੦੦੯ ਨੂੰ ਕਿਸਾਨ ਹੋਰਾਂ ਨੇ ਸੰਪਾਦਤ ਕੀਤੀ ਹੋਈ "ਸੱਚ ਦਾ ਸਾਥੀ-ਸੰਤ ਤਰਨ ਸਿੰਘ ਵਹਿਮੀ" ਕਿਤਾਬ ਛਪਵਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੱਥ-ਕਮਲਾਂ ਨਾਲ ਸੰਗਤਾਂ ਦੇ ਪੜ੍ਹਨ ਵਾਸਤੇ ਰੀਲੀਜ਼ ਕਰਵਾਈ। ਸ. ਸਾਧੂ ਸਿੰਘ ਕਿਸਾਨ ਹੋਰੀਂ ਵਰਿਆਮ ਰਸਾਲੇ ਵਿਚ ਪਹਿਲਾਂ ਵੀ ਬਹੁਤ ਕੁਝ "ਅੱਖੀਂ-ਡਿੱਠਾ ਕੰਨੀਂ ਸੁਣਿਆਂ" ਛਪਵਾਉਂਦੇ ਰਹਿੰਦੇ ਹਨ। ਜੋ ਕਿ ਪੜ੍ਹਨ ਨੂੰ ਬੜਾ ਸੁਆਦਲਾ ਹੁੰਦਾ ਹੈ, ਤੇ ਪੜ੍ਹਨ ਲੱਗਿਆਂ ਮਨ ਇਹੀ ਕਰਦਾ ਰਹਿੰਦਾ ਹੈ ਕਿ ਇਸ ਨੂੰ ਪੜ੍ਹ ਕੇ ਹੀ ਸਾਹ ਲਿਆ ਜਾਵੇ।

ਇਹ ਕਿਤਾਬ ਸ. ਤਰਨ ਸਿੰਘ ਵਹਿਮੀ ਬਾਰੇ ਤਾਂ ਜਾਣਕਾਰੀ ਦਿੰਦੀ ਹੀ ਹੈ, ਨਾਲ-ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਵੀ ਵਹਿਮੀ ਜੀ ਸਭ ਕੁਝ ਦੱਸੀ ਜਾਂਦੇ ਹਨ। ਕਿਉਂਕਿ ਇਹ ਕਿਤਾਬ ਸਾਧੂ ਸਿੰਘ ਨੇ ਬੜੇ ਹੀ ਸੁਝਵਾਨ ਤਰੀਕੇ ਨਾਲ ਆਪਣੇ ਰਾਹੀਂ ਅੱਖੀਂ ਡਿੱਠੀਆਂ ਤੇ ਕੰਨੀਂ



ਸੁਣਿਆਂ ਗੱਲਾਂ ਨਾਲ ਹੀ ਲਿਖੀ ਹੈ। ਇਸ ਵਿਚਲਾ ਇਕ ਹੋਇਆ ਬੀਤਿਆ ਭਿਆਨਕ ਮਹਾਮਾਰੀ ਵਾਲਾ ਪ੍ਰਸੰਗ ਦਿਲ ਨੂੰ ਹਲੂਣ ਕੇ ਰੱਖ ਦਿੰਦਾ ਹੈ। ਕਿਉਂਕਿ ਇਹ ਭਿਆਨਕ ਬਿਮਾਰੀ ਪੂਰੇ ਦੇਸ਼ ਵਿਚ ਫੈਲ ਗਈ ਸੀ ਤੇ ਘਰਾਂ ਦੇ ਘਰ ਇਸ ਨੇ ਖਾਲੀ ਕਰ ਦਿੱਤੇ ਸਨ। ਅਜੇ ਇਕ ਨੂੰ ਫੂਕ ਕੇ ਆਉਂਦੇ ਸਨ ਤਾਂ ਜਦ ਨੂੰ ਦੂਜੇ ਦੀ ਤਿਆਰੀ ਕਰਨੀ ਪੈਂਦੀ ਸੀ। ਇਸ ਤਰ੍ਹਾਂ ਦੇ ਰੌਂਗਟੇ ਖੜ੍ਹੇ ਕਰਨ ਵਾਲੇ ਵਾਕਿਅਤ ਸਾਡੇ ਬਜ਼ੁਰਗ ਵੀ ਆਪਣੇ ਟੱਬਰਾਂ ਬਾਰੇ ਦੱਸਦੇ ਹੁੰਦੇ ਸਨ।

ਕਿਤਾਬ ਦਾ ਪਹਿਲਾ ਕਾਂਡ ਭਾਵੇਂ ਲੰਬਾ ਹੈ, ਪਰ ਉਸ ਦੇ ਸਬ ਹੈਡਿੰਗ ਆਪਣੇ ਆਪ ਵਿਚ ਵੱਖਰੀਆਂ ਕਹਾਣੀਆਂ ਪੇਸ਼ ਕਰਦੇ ਹਨ। ਵਹਿਮੀ ਜੀ ਦਾ ਕੁਰਸੀਨਾਮਾ ਕਿਸਾਨ ਜੀ ਨੇ ਬਹੁਤ ਹੀ ਵਧੀਆ ਤਰੀਕੇ ਨਾਲ ਲਿਖਿਆ ਹੈ ਤੇ ਕਿਤਾਬ ਦੇ ਆਖਰ ਵਿਚ ਬੰਸਾਵਲੀ ਨਕਸ਼ਾ ਬਣਾਕੇ ਵੀ ਦੱਸਿਆ ਹੈ। ਸ. ਤਰਨ ਸਿੰਘ ਵਹਿਮੀ ਬਾਰੇ ਪ੍ਰਸਿਧ ਸਹਿਤਕਾਰਾਂ ਦੇ ਲੇਖ ਬਹੁਤ ਵਧੀਆ ਹਨ ਤੇ ਛੋਟੇ ਲੇਖਾਂ ਵਿਚ ਬਹੁਤ ਵੱਡਾ ਕੁਝ ਲਿਖਿਆ ਹੈ।

ਕਹਿੰਦੇ ਹਨ ਜਿੰਨਾ ਚਿਰ ਅਸੀਂ ਕਿਸੇ ਨਾਲ ਗੱਲਬਾਤ ਨਹੀਂ ਕਰਦੇ, ਉਸ ਬਾਰੇ ਜਾਣਕਾਰੀ ਹਾਸਲ ਨਹੀਂ ਕਰ ਸਕਦੇ। ਜਦੋਂ ਜੀਵਨ ਨਗਰ ਦੋ ਤਿੰਨ ਹੋਲੇ ਮੇਲੇ ਲਗਾਤਾਰ ਹੀ ਹੋਏ ਸਨ, ਉਦੋਂ ਇਸ ਪ੍ਰੌੜ-ਲੇਖਕ ਨਾਲ ਮੇਰੀ ਨਾਮਾਤਰ ਵਾਕਫ਼ੀਅਤ ਹੋਈ ਸੀ। ਉਸ ਤੋਂ ਬਾਅਦ ਭੈਣੀ ਸਾਹਿਬ ਮੇਲਿਆਂ ਤੇ ਜ਼ਿਆਦਾ ਗੱਲਬਾਤ ਖੁਲ੍ਹ ਗਈ ਤੇ ਫਿਰ ਅੱਜ ਤਕ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਬਹੁਤ ਪ੍ਰਭਾਵਿਤ ਹਾਂ। ਜਦੋਂ ਵੀ ਕਦੀ ਕਿਸਾਨ ਜੀ ਦਾ ਕੋਈ ਲੇਖ ਆਉਂਦਾ ਹੈ, ਉਚੇਚੇ ਤੌਰ ਤੇ ਪੜ੍ਹਦਾ ਹਾਂ। ਲਿਖਣ ਵੇਲੇ ਕੁੜਰਾਂ ਵਾਲੇ ਦੀ ਬੋਲੀ, ਉਰਦੂ-ਫ਼ਾਰਸੀ-ਅਰਬੀ ਦੇ ਸ਼ਬਦ ਬੜੇ ਸ਼ਾਨਦਾਰ ਤਰੀਕੇ ਨਾਲ ਫਿਟ ਕਰਦੇ ਹਨ। ਇਨ੍ਹਾਂ-ਦੀਆਂ ਪਹਿਲੀਆਂ ਕਿਤਾਬਾਂ ਵਾਂਗ ਹੀ ਇਸ ਕਿਤਾਬ ਵਿਚ ਵੀ ਸਿੱਧੀ-ਸਾਦੀ ਸਰਲ ਬੋਲੀ ਲਿਖੀ ਹੋਈ ਹੈ, ਜਿਹੜੀ ਹਰ ਪੜ੍ਹਨ ਵਾਲੇ ਨੂੰ ਸੁਖਾਲੇ ਹੀ ਸਮਝ ਆ ਜਾਂਦੀ ਹੈ।

"ਅਕਸਰ ਜੱਟਾਂ ਦੇ ਪੁੱਤਰ ਪਿਓ ਦੀ ਵਿਰਾਸਤ 'ਚੋਂ ਮਿਲੀ ਜ਼ਮੀਨ ਦੀ ਵਾਹੀ ਕਰਦੇ ਨੇ। ਪਰ ਆਪਣੇ ਪਿਤਾ ਦੀਆਂ ਲਿਖਤਾਂ ਜਨੂੰਨ ਦੀ ਹੱਦ ਤੱਕ ਪਿਆਰ ਕਰਨ ਵਾਲੇ ਕਿਸਾਨ ਜੀ ਨੇ ਅਸਲ ਖੇਤੀ ਹੀ ਆਪਣੇ ਪਿਤਾ ਦੀਆਂ ਕਿਤਾਬਾਂ, ਲਿਖਤਾਂ, ਖਰੜਿਆਂ ਤੇ ਉਹਨਾਂ ਦੇ ਸਾਹਿਤਕ ਸਮਾਗਮਾਂ ਦੀ ਕੀਤੀ ਹੈ।" ਗੁਰਭੇਜ ਸਿੰਘ ਗੋਰਾਇਆ ਨੇ ਇਹ ਗੱਲ ਕਿਸਾਨ ਜੀ ਦੇ ਤਜਰਬੇ ਨੂੰ ਦੇਖ ਕੇ ਲਿਖੀ ਹੈ। ਸੱਚੀਂ ਕਿਸਾਨ ਜੀ ਘਰ ਦੇ ਸਭ ਕੰਮ ਛੱਡ ਕੇ ਕਿਤਾਬਾਂ ਛਪਵਾਉਣ ਦੀ ਖੇਤੀ ਹੀ ਕਰਨ ਲੱਗ ਪਏ ਹਨ।

ਕਿਤਾਬ ਵਿਚਲੇ ਇਕ ਹੋਰ ਕਾਂਡ "ਕੂਕੇ ਫੌਜ ਵਿਚ" ਦੀ ਗੱਲ ਕਰੀਏ—ਦੇਵਾ ਸਿੰਘ ਅੰਗਰੇਜ਼ ਕੋਲ ਭਰਤੀ ਹੋਣ ਵਾਸਤੇ ਜਾਂਦਾ ਹੈ। ਅੰਗਰੇਜ਼ ਪੁੱਛਦਾ—"ਗੋਲੀ ਚਲਾਣਾ ਜਾਣਟਾ?" ਦੇਵਾ ਸਿੰਘ ਹੱਥ ਵਿਚ ਫੜੀ ਨਿੱਕੀ ਜਿਹੀ ਖੂੰਡੀ ਗੋਰੇ ਐਸ. ਪੀ. ਵਲ ਸੇਧ ਕੇ, ਪੈਂਤੜਾ ਕੱਢ ਕੇ ਬੋਲਦਾ ਹੈ— "ਹਾਂ ਜੀ!" ਤੇ ਗੋਰਾ ਤ੍ਰਬਕ ਜਾਂਦਾ ਹੈ ਤੇ ਅੱਗੋਂ ਪੁੱਛਦਾ ਹੈ— ਠੀਕ ਹੈ...ਠੀਕ ਹੈ... ਔਰ ਕਿਆ ਕਾਮ ਕਰੇਗਾ? ਅੱਗੋਂ ਸੌਧੀ ਦੇਵਾ ਸਿੰਘ ਕੰਮ ਦਾ ਪਟਾਰਾ ਖੋਲ੍ਹ ਦਿੰਦਾ ਹੈ। ਤੇ ਸਾਰਾ ਦਿਨ ਉਸ ਦਾ ਆਪਣਾ ਹੀ ਕੰਮ ਨਹੀਂ ਮੁੱਕਦਾ। ਉਸ ਦੀ ਨਿਤ-ਕਿਰਿਆ ਸੁਣ ਕੇ ਗੋਰਾ ਪੁੱਛਦਾ—ਟੋ ਹਮਾਰਾ ਕਾਮ ਕਿਸ ਟਾਇਮ ਕਰੇਗੇ ਡੇਵਾ ਸਿੰਘ?" "ਜਨਾਬ ਜਦੋਂ ਵਿਹਲਾ ਹੋਵਾਂਗਾ ਤਾਂ ਆਪ ਦਾ ਕੰਮ ਹੀ ਕਰਾਂਗਾ।" ਗੋਰਾ ਐਸ. ਪੀ. ਥਾਣੇਦਾਰ ਨੂੰ ਪੁੱਛਦਾ—"ਯੇ ਕੌਨ ਸੇ ਸੀਖ ਹੈ?" ਥਾਣੇਦਾਰ ਕਹਿੰਦਾ ਹੈ—ਯੇ ਨਾਮਧਾਰੀ ਸਿੱਖ ਹੈਂ... ਜਿਨਕੋ ਕੂਕੇ ਬੋਲਤੇ ਹੈਂ!" ਗੋਰਾ ਕੁਰਸੀ ਤੋਂ ਭੁੜਕਦਾ ਹੋਇਆ ਕਹਿੰਦਾ ਹੈ— "ਹਾਉ ਕੂਕਾ! ਰਾਮ ਸਿੰਘ ਕਾ ਕੂਕਾ!! ਯੇ ਅੰਗਰੇਜ਼ ਕੀ ਨੌਕਰੀ ਨਹੀਂ ਕਰੇਗਾ... ਕਯਾ ਇਸ ਗਾਓਂ ਮੇ ਔਰ ਸੀਖ ਨਹੀਂ ਹੈ?" "ਨਹੀਂ ਜਨਾਬ।" ਥਾਣੇਦਾਰ ਕਹਿੰਦਾ ਹੈ। ਐਸ. ਪੀ. ਗੋਰਾ ਬੁਖਲਾਹਟ ਵਿਚ ਆ ਜਾਂਦਾ ਹੈ ਤੇ ਆਰਡਰ ਕਰਦਾ ਹੈ—"ਸਾਰੇ ਗਾਉਂ ਪੇ ਲਾਲ ਕਿਸ਼ਾਨ ਲਗਾ ਦੋ। ਯਹਾਂ ਸੇ ਕੋਈ ਭਰਤੀ ਨਹੀਂ ਹੋਗਾ...ਵੈਲ। ਭਾਗ ਜਾਓ ਯਹਾਂ ਸੇ, ਹਮਾਰਾ ਵਕਟ ਬਰਬਾਦ ਕੀਆ।" ਦੇਵਾ ਸਿੰਘ ਦੀ ਦਲੇਰੀ ਭਰੇ ਜਵਾਬਾਂ ਦੀ ਦਾਦ ਦੇਣੀ ਚਾਹੀਦੀ ਹੈ, ਜਿਸਨੇ ਗੋਰੇ ਸਾਹਮਣੇ ਬੋਲਣ ਦਾ ਸਾਹਸ ਕੀਤਾ।

ਇਸੇ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਪ੍ਰਸੰਗ ਇਸ ਕਿਤਾਬ ਵਿਚ ਛਾਪੇ ਗਏ ਹਨ ਜਿਹੜੇ ਕਿ ਪਾਠਕ ਨੂੰ ਅੱਗੋਂ ਪੜ੍ਹਨ ਲਈ ਮਜਬੂਰ ਕਰਦੇ ਹਨ। ਇਹ ਕਿਤਾਬ ਹਰ ਇਕ ਨੂੰ ਪੜ੍ਹਨੀ ਚਾਹੀਦੀ ਹੈ। ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵੱਲੋਂ ਪ੍ਰਕਾਸ਼ਤ ਹੋਈ ਇਸ ਕਿਤਾਬ ਦੇ ਸੰਪਾਦਕ ਹਨ- ਸਾਧੂ ਸਿੰਘ ਕਿਸਾਨ। ਇਸਦੇ ੧੬੦ ਸਫੇ ਹਨ। ਤੇ ਇਸਦਾ ਮੁੱਲ ੧੫੦ ਰੁਪੈ ਹੈ।

*—ਬਲਦੇਵ ਮਾਧੋਪੁਰੀ*

## ੩੦ਵੀਂ ਸਰਵ ਭਾਰਤੀ ਰੇਲਵੇ ਮਹਿਲਾ ਹਾਕੀ ਚੈਂਪੀਅਨਸ਼ਿਪ

੩੦ਵੀਂ ਸਰਵ ਭਾਰਤੀ ਰੇਲਵੇ ਮਹਿਲਾ ਹਾਕੀ ਚੈਂਪੀਅਨਸ਼ਿਪ ੨੦ ਤੋਂ ੨੫ ਮਾਰਚ ੨੦੦੯ ਤੱਕ ਉਲੰਪੀਅਨ ਸੁਰਜੀਤ ਸਿੰਘ ਹਾਕੀ ਸਟੇਡੀਅਮ ਜਲੰਧਰ ਵਿਖੇ ਹੋਈ, ਜਿਸ ਵਿਚ ਰੇਲਵੇ ਦੀਆਂ ੮ ਉਘੀਆਂ ਟੀਮਾਂ ਵਿਚ ਕੁਲ ੧੨੮ ਹਾਕੀ ਖਿਡਾਰਨਾਂ ਨੇ ਹਿੱਸਾ ਲਿਆ; ਜਿਹਨਾਂ ਵਿਚ ੪੮ ਕੌਮਾਂਤਰੀ ਹਾਕੀ ਖਿਡਾਰਨਾਂ ਸ਼ਾਮਲ ਸਨ।

ਰੇਲ ਕੋਚ ਫੈਕਟਰੀ ਕਪੂਰਥਲਾ ਦੀ ਟੀਮ ਜਿਸਦੀ ਕਪਤਾਨ ਅਤੇ ਟੀਮ ਦੀ ਕੋਚ ਹਰਜੀਤ ਕੌਰ ਨੇ ਟੀਮ ਨੂੰ ਸੁਚੱਜੀ ਹਾਕੀ ਖਿਡਾ ਕੇ ੩੦ਵੀਂ ਸਰਵ ਭਾਰਤੀ ਰੇਲਵੇ ਮਹਿਲਾ ਹਾਕੀ ਚੈਂਪੀਅਨਸ਼ਿਪ ਚੌਥੀ ਵਾਰ ਜਿੱਤੀ। ਰੇਲ ਕੋਚ ਫੈਕਟਰੀ ਦੀ ਮਹਿਲਾ ਹਾਕੀ ਟੀਮ ੧੯੮੭, ੧੯੯੧, ੧੯੯੪ ਤੇ ੨੦੦੯ ਵਿਚ ਚੈਂਪੀਅਨ ਬਣ ਕੇ ਛਾਈ ਹੈ। ਫਾਈਨਲ ਮੈਚ ਰੇਲ ਕੋਚ ਫੈਕਟਰੀ ਨੇ ਪੱਛਮੀ ਰੇਲਵੇ ਨੂੰ ੩-੨ ਗੋਲਾਂ ਦੇ ਫਰਕ ਨਾਲ ਹਰਾਇਆ। ਜੇਤੂ ਟੀਮ ਵੱਲੋਂ ਵਰਤਿਕਾ ਸਿੰਘ, ਲਾਲ ਮਾਰੂਤੀ ਤੇ ਅਮਨਦੀਪ ਕੌਰ ਨੇ ਸ਼ਾਨਦਾਰ ਗੋਲ ਕੀਤੇ। ਖਿਡਾਰਨਾਂ ਜਿੱਤ ਪ੍ਰਾਪਤ ਕਰ ਕੇ ਖੁਸ਼ੀ 'ਚ ਖੂਬ ਝੂੰਮੀਆਂ।

ਜੇਤੂ ਖਿਡਾਰਨਾਂ ਨੂੰ ਇਨਾਮ ਸ੍ਰੀਮਤੀ ਅਬਾ ਕੁਮਾਰ ਪ੍ਰਧਾਨ ਰੇਲ ਕੋਚ ਫੈਕਟਰੀ ਵੋਮੈਨ ਵੈਲਫੇਅਰ ਆਰਗੇਨਾਈਜ਼ੇਸ਼ਨ ਨੇ ਵੰਡੇ। ਚੈਂਪੀਅਨਸ਼ਿਪ ਦਾ ਉਦਘਾਟਨ ਸ੍ਰੀ ਪ੍ਰਦੀਪ ਕੁਮਾਰ ਜਨਰਲ ਮੈਨੇਜਰ ਰੇਲ ਕੋਚ ਫੈਕਟਰੀ ਕਪੂਰਥਲਾ ਨੇ ਕੀਤਾ ਤੇ ਉਹਨਾਂ ਨੇ ਉਤਰੀ ਰੇਲਵੇ, ਪੱਛਮੀ ਕੇਂਦਰੀ ਰੇਲਵੇ, ਉੱਤਰੀ ਪੂਰਬੀ ਰੇਲਵੇ, ਪੱਛਮੀ ਰੇਲਵੇ, ਦੱਖਣੀ ਪੂਰਬੀ ਰੇਲਵੇ ਅਤੇ ਕੇਂਦਰੀ ਰੇਲਵੇ ਤੋਂ ਇਲਾਵਾ ਰੇਲ ਕੋਚ ਫੈਕਟਰੀ ਕਪੂਰਥਲਾ ਦੀਆਂ ਖਿਡਾਰਨਾਂ ਨੂੰ ਖੇਡ ਸਮਾਨ ਵੰਡਿਆ।

ਜਲੰਧਰ ਹਾਕੀ ਸਟੇਡੀਅਮ ਵਿਚ ਭਾਰਤੀ ਰੇਲਵੇ ਦੀਆਂ ਕੌਮਾਂਤਰੀ ਤੇ ਅਰਜਨ ਐਵਾਰਡ ਜੇਤੂ ਹਾਕੀ ਖਿਡਾਰਨਾਂ ਜੋਤੀ, ਸੁਨੀਤਾ, ਕੁਲੂ, ਵਰਤਿਕਾ ਸਿੰਘ, ਦੀਪਕਾ, ਯੋਗਿਤਾ ਬਾਲੀ, ਨੇਹਾ ਸਿੰਘ, ਪ੍ਰੀਤਮਾ ਸਵਾਚ, ਜਸਜੀਤ ਕੌਰ, ਸੁਰਿੰਦਰ ਕੌਰ, ਜਸਦੀਪ ਕੌਰ, ਗਗਨਦੀਪ ਕੌਰ, ਪੁਸ਼ਪਾ ਪ੍ਰਧਾਨ, ਸੁਬੇਰਾ ਪ੍ਰਧਾਨ, ਹੈਲਨ ਮੈਰੀ, ਸਾਬਾ ਅੰਜਮ ਤੇ ਦੀਪਕਾ ਮੂਰਥੀ ਨੇ ੬ ਰੋਜ਼ਾ ਚੈਂਪੀਅਨਸ਼ਿਪ ਵਿਚ ਹਾਕੀ ਦੀ ਖੇਡ ਦੇ ਆਪਣੀਆਂ ਟੀਮਾਂ ਵਿਚ ਚੰਗੇ ਜੌਹਰ ਵਿਖਾਏ। ਰੇਲਵੇ ਦੀ ਵਿਭਾਗੀ ਚੈਂਪੀਅਨਸ਼ਿਪ ਵਿਚ ਗੰਭੀਰ ਹਾਕੀ ਦਰਸ਼ਕ ਹੀ ਮੈਚ ਵੇਖਣ ਆਏ।

ਮਹਿਲਾ ਹਾਕੀ ਮੈਚ ਵੇਖਣ ਲਈ ਮੈਂ ਹੁਸ਼ਿਆਰਪੁਰ ਤੋਂ ਉਚੇਚਾ ਜਲੰਧਰ ਪਹੁੰਚਦਾ ਰਿਹਾ ਤੇ ਮੈਨੂੰ ਫਲੱਡ ਲਾਈਟਸ ਵਿਚ ਵੀ ਫਾਈਨਲ ਤੇ ਸੈਮੀਫਾਈਨਲ ਵਿਚ ਲੜਕੀਆਂ ਦੀ ਖੇਡ ਵਿਚ ਗੋਲ ਕਰਨ, ਗੋਲ ਰੋਕਣ, ਪੈਨਲਟੀ ਸਟੋਰਕ ਤੇ ਪੈਨਲਟੀ ਕਾਰਨਰ ਦੇ ਨਾਲ ਮੈਦਾਨੀ ਗੋਲ ਕਰਨ ਦੀ ਕਲਾ ਮਹਿਲਾ ਹਾਕੀ ਦਾ ਮਿਆਰ, ਸੁਧਰਿਆ ਲੱਗਾ।



ਰੇਲਵੇ ਮਹਿਲਾ ਹਾਕੀ ਚੈਂਪੀਅਨਸ਼ਿਪ ਦੌਰਾਨ ਹਾਕੀ ਪੱਤਰਕਾਰ ਨੂੰ ਪ੍ਰਬੰਧਕਾਂ ਨੇ ਰੇਲ ਕੋਚ ਫੈਕਟਰੀ ਕਪੂਰਥਲਾ ਵਿਖੇ ਸਾਢੇ ਤਿੰਨ ਕਰੋੜ ਰੁਪੇ ਦੀ ਲਾਗਤ ਨਾਲ ਤਿਆਰ ਹੋਏ ਹਾਕੀ ਸਟੇਡੀਅਮ ਵਿਚ ਹਾਕੀ ਆਸਟਰੋਟਰਫ ਦੀ ਖੁਸ਼ਖਬਰੀ ਭਰੀ ਖਬਰ ਸੁਣਾਈ ਤੇ ਭਵਿੱਖ ਦਾ ਦਾਈਆ ਦੱਸਿਆ ਕਿ ਇਸ ਹਾਕੀ ਟਰਫ ਤੇ ਭਾਰਤੀ ਰੇਲਵੇ ਬੋਰਡ ਕੌਮੀ ਤੇ ਕੌਮਾਂਤਰੀ ਹਾਕੀ ਟੂਰਨਾਮੈਂਟ ਕਰਵਾਇਆ ਕਰੇਗਾ।

ਰੇਲ ਕੋਚ ਫੈਕਟਰੀ ਕਪੂਰਥਲਾ ਨੂੰ ਇਹ ਵੀ ਮਾਣ ਹੈ ਕਿ ੧੯੮੮, ੧੯੯੨ ਤੇ ੧੯੯੬ ਦੀ ਭਾਰਤੀ ਹਾਕੀ ਟੀਮ ਦੇ ਓਲੰਪੀਅਨ ਕਪਤਾਨ ਦੇ ਟੀਮ ਮੈਂਬਰ ਸ. ਪ੍ਰਗਟ ਸਿੰਘ (ਅਰਜਨ ਅਵਾਰਡੀ) ਰੇਲ ਕੋਚ ਫੈਕਟਰੀ ਦੀ ਟੀਮ ਵਿਚ ਖੇਡਦੇ ਰਹੇ ਹਨ, ਹੁਣ ਉਹ ਖੇਡ ਡਾਇਰੈਕਟਰ ਪੰਜਾਬ ਹਨ।

ਰੇਲ ਕੋਚ ਫੈਕਟਰੀ ਕਪੂਰਥਲਾ ਦੇ ਆਰੰਭਕ ਖੇਡ ਅਧਿਕਾਰੀ ਸ. ਦਲਜੀਤ ਸਿੰਘ ਗਰੇਵਾਲ ਮੈਨੂੰ ੨੫ ਮਾਰਚ ਨੂੰ ਸਟੇਡੀਅਮ ਵਿਚ ਮਿਲੇ ਤੇ ਉਹਨਾਂ ਮਾਣ ਨਾਲ ਕਿਹਾ ਕਿ ਭਾਰਤੀ ਰੇਲਵੇ ਮਹਿਲਾ ਹਾਕੀ ਖਿਡਾਰਨਾਂ ਨੂੰ ਸਭ ਤੋਂ ਵੱਧ ਖੇਡ ਰੋਜ਼ਗਾਰ ਦਿੱਤਾ ਹੈ। ਉਹਨਾਂ ਕਿਹਾ ਕਿ ਪੰਜਾਬ ਹਰਿਆਣਾ, ਬਿਹਾਰ, ਝਾਰਖੰਡ, ਮੱਧ ਪ੍ਰਦੇਸ਼, ਉਤਰ ਪ੍ਰਦੇਸ਼ ਹਾਕੀ ਖਿਡਾਰਨਾਂ ਦੇ ਕੇਂਦਰ ਹਨ। ਸ. ਗਰੇਵਾਲ ਨੇ ਪੰਜਾਬ ਝਾਰਖੰਡ ਤੇ ਬਿਹਾਰ ਵਿਚ ੩੦੦ ਦੇ ਕਰੀਬ ਮਹਿਲਾ ਹਾਕੀ ਖਿਡਾਰਨਾਂ ਭਰਤੀ ਕਰਵਾ ਕੇ ਭਾਰਤੀ ਰੇਲਵੇ ਮਹਿਲਾ ਹਾਕੀ ਦੀ ਗੀੜ੍ਹ ਦੀ ਹੱਡੀ ਮਜ਼ਬੂਤ ਕੀਤੀ ਹੈ। ਸ. ਗਰੇਵਾਲ ਖੁਦ ਕੌਮਾਂਤਰੀ ਹਾਕੀ ਖਿਡਾਰੀ ਹਨ ਤੇ ਉਹਨਾਂ ਦਾ ਪਿੰਡ ਕਿਲਾ ਰਾਏਪੁਰ ਹੈ।

ਮਹਾਰਾਜ ਕ੍ਰਿਸ਼ਨ ਕੌਸ਼ਿਕ ਕੋਚ ਮਹਿਲਾ ਭਾਰਤੀ ਹਾਕੀ ਟੀਮ ਜੋ ਕਿ ੧੯੮੦ ਦੀ ਮਾਸਕੋ ਉਲੰਪਿਕ ਸੋਨ ਤਮਗਾ ਜੇਤੂ ਟੀਮ ਵਿਚ ਖੇਡਦੇ ਸਨ ਨੇ ਦੱਸਿਆ ਕਿ ਭਾਰਤੀ ਮਹਿਲਾ ਹਾਕੀ ਟੀਮ ਨੂੰ ੨੦੧੦ ਵਿਚ ਰਾਸ਼ਟਰ ਮੰਡਲ ਖੇਡਾਂ ਦਿੱਲੀ

ਵਿਚ ਤਮਗਾ ਜਿਤਾਉਣ ਲਈ ਪੜਾਅਵਾਰ ਕੋਚਿੰਗ ਕੈਂਪ ਲਾਏ ਜਾ ਰਹੇ ਹਨ। ਬਾਸਕਿਟਬਾਲ ਦੇ ਅਰਜਨ ਐਵਾਰਡੀ ਸ. ਅਜਮੇਰ ਸਿੰਘ ਤੇ ਟੀ. ਵੀ. ਖੇਡ ਪ੍ਰਤੀਨਿਧ ਰੰਧਾਵਾ ਨੇ ਵਿਅੰਗਮਈ ਖੇਡ ਕਮੈਂਟਰੀ ਕੀਤੀ। ਗੋਲਡਨ ਗਰਲ ਰਾਜਬੀਰ ਕੌਰ ਨੇ ਦੱਸਿਆ ਕਿ ਹਾਕੀ ਚੈਂਪੀਅਨਸ਼ਿਪ ਵਿਚ ਭਾਰਤੀ ਮਹਿਲਾ ਹਾਕੀ ਦੀ ਕਰੀਮ ਖੇਡ ਰਹੀ ਹੈ।

ਉਧਰ ਰੇਲ ਕੋਚ ਫੈਕਟਰੀ ਦੀਆਂ ੨੨ ਅੰਤਰ-ਰਾਸ਼ਟਰੀ ਮਹਿਲਾ ਹਾਕੀ ਖਿਡਾਰਨਾਂ ਦੀ ਸੂਚੀ ਪ੍ਰਾਪਤ ਹੋਈ, ਜਿਹਨਾਂ ਨੇ ੧੯੮੭ ਤੋਂ ੨੦੦੯ ਤੱਕ ਭਾਰਤੀ ਮਹਿਲਾ ਹਾਕੀ ਟੀਮ ਦੀ ਪ੍ਰਤੀਨਿਧਤਾ ਕਰਕੇ ਰੇਲ ਕੋਚ ਫੈਕਟਰੀ ਦੀ ਸ਼ਾਨ ਵਧਾਈ। ਇਹਨਾਂ ਹਾਕੀ ਹੀਰੋਇਨਾਂ ਵਿਚ ਸ਼ਾਹਬਾਦ ਮਾਰਕੰਡਾ ਦੀ ਮਿਸ ਭੁਪਿੰਦਰ ਕੌਰ ਜੋ ਟੈਕਨੀਕਲ ਟੇਬਲ ਤੇ ਚੈਂਪੀਅਨਸ਼ਿਪ ਵਿਚ ਪ੍ਰਬੰਧਕ ਸੀ ਦੀ ਮੁਲਾਕਾਤ ਨਿੱਘੇ ਮਿੱਤਰ ਸ. ਸੁਰਿੰਦਰ ਸਿੰਘ ਭਾਪਾ ਨੇ ਕਰਵਾਈ ਜੋ ਕਿ ਸੁਰਜੀਤ ਹਾਕੀ ਮੇਲੇ ਦੇ ਪ੍ਰੈਸ ਸਕੱਤਰ ਤੇ ਹਾਕੀ ਉਤਸ਼ਾਹੀ ਹਨ। ਰੇਲ ਕੋਚ ਫੈਕਟਰੀ ਲੋਕ ਸੰਪਰਕ ਅਧਿਕਾਰੀ ਤੇ ਹੋਰ ਅਮਲਾ ਮਿਲਣਸਾਰ ਸੀ। ਜਿਹਨਾਂ ਉਘੀਆਂ ਹਾਕੀ ਖਿਡਾਰਨਾਂ ਤੇ ਰੇਲ ਕੋਚ ਫੈਕਟਰੀ ਨੂੰ ਮਾਣ ਹੈ ਵਿਚ ਜ਼ਿਕਰਯੋਗ ਹਨ ਮਿਸ ਰਾਜਮਿੰਦਰ ਕੌਰ, ਪਰਮਿੰਦਰ ਕੌਰ, ਮਨਜੀਤ ਕੌਰ, ਨਰਿੰਦਰਪਾਲ ਕੌਰ, ਸ਼ਸ਼ੀ ਬਾਲਾ, ਸਵਿਤਾ ਸ਼ਰਮਾ, ਹਰਜੀਤ ਕੌਰ, ਰਾਜਵਿੰਦਰ ਕੌਰ, ਜੋਤੀ ਐਸ ਕੁਲੂ, ਸੁਖਜੀਤ ਕੌਰ, ਨੀਰੂ ਬਾਲਾ ਗਲੋਰੀਆ, ਡੁੰਗ ਡੁੰਗਾ, ਜੋਤੀ ਸ਼ਰਮਾ, ਅਟਵਾਰੀ ਮੁੰਡਾ, ਰੇਨੂੰ ਬਾਲਾ, ਟਰੇਸਾ ਕੁੰਜਰ, ਮੁਕਦ ਐਕਸਲਕਸੋ, ਸਬਿਤਾ ਏਕਾ, ਦੀਪਿਕਾ, ਵਰਤਿਕਾ ਸਿੰਘ ਤੇ ਜੋਗਿਤਾ ਬਾਲੀ। ਉੱਝ ਭਾਰਤੀ ਰੇਲਵੇ ਪਾਸ ਕੌਮਾਂਤਰੀ ਹਾਕੀ ਖਿਡਾਰਨਾਂ ਦੀ ਲੰਮੀ ਸੂਚੀ ਹੈ ਤੇ ਰੇਲਵੇ ਭਵਿੱਖ ਵਿਚ ਭਾਰਤੀ ਹਾਕੀ ਟੀਮਾਂ ਨੂੰ ਹੋਰ ਰੋਜ਼ਗਾਰ ਦੇਣ ਲਈ ਵਚਨਬੱਧ ਹੈ ਤਾਂਕਿ ਮਹਿਲਾ ਭਾਰਤੀ ਹਾਕੀ ਦੀ ਜੋਤ ਕੌਮਾਂਤਰੀ ਪੱਧਰ ਤੇ ਜਗਦੀ ਰੱਖਣ ਦੇ ਨਾਲ ਏਸ਼ੀਆ ਰਾਸ਼ਟਰ ਮੰਡਲ ਖੇਡਾਂ ਓਲੰਪਿਕ ਤੇ ਵਿਸ਼ਵ ਮਹਿਲਾ ਹਾਕੀ ਕੱਪ ਵਿਚ ਵੀ ਭਾਰਤੀ ਮਹਿਲਾ ਹਾਕੀ ਦਾ ਸੰਘਰਸ਼ ਜਾਰੀ ਰਹੇ।

*ਰਿਪੋਰਟ-ਕੁਲਦੀਪ ਸਿੰਘ ਪੱਟੀ*

## ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਪਰਹਾਰ ਦਾ ਨਾਵਲ 'ਇਕ ਕੁੱਤੇ ਦੀ ਆਤਮ-ਕਥਾ' ਰਿਲੀਜ਼

ਜਲੰਧਰ-ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਵੀਰਇੰਦਰ ਸਿੰਘ ਪਰਹਾਰ ਦਾ ਪਲੇਠਾ ਨਾਵਲ "ਇਕ ਕੁੱਤੇ ਦੀ ਆਤਮ-ਕਥਾ" ਦਾ ਰਿਲੀਜ਼ ਸਮਾਗਮ ਪ੍ਰੈੱਸ ਕਲੱਬ ਜਲੰਧਰ ਵਿਖੇ ਕੀਤਾ ਗਿਆ। ਪ੍ਰਧਾਨਗੀ ਮੰਡਲ ਵਿਚ, ਸਰਵ ਸ਼੍ਰੀ ਜਸਵੰਤ ਸਿੰਘ ਕੰਵਲ ਸ਼੍ਰੋਮਣੀ ਸਾਹਿੱਤਕਾਰ ਪ੍ਰੋ. ਹਰਿੰਦਰ ਸਿੰਘ ਮਹਿਬੂਬ ਸ਼੍ਰੋਮਣੀ ਕਵੀ, ਕੁਲਦੀਪ ਸਿੰਘ ਧੀਰ, ਅਜੀਤ ਰਾਹੀ ਆਸਟਰੇਲੀਆ, ਸੁਰਜੀਤ ਸਿੰਘ ਮਿਨਹਾਸ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ, ਸਰਬਜੀਤ ਸਿੰਘ ਮੱਕੜ ਐੱਮ. ਐੱਲ. ਏ. ਚੇਅਰਮੈਨ ਪਵਨ ਟੀਨੂੰ, ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ ਜਨਰਲ ਸਕੱਤਰ ਕੁਲਵਿੰਦਰ ਫੁੱਲ, ਵੀਰਇੰਦਰ ਸਿੰਘ ਪਰਹਾਰ ਅਤੇ ਉਹਨਾਂ ਦੀ ਸੁਪਤਨੀ ਨੇਤਰਪਾਲ ਕੌਰ ਪਰਹਾਰ ਸੁਸ਼ੋਭਿਤ ਸਨ।

ਮੰਚ ਦੇ ਜਨਰਲ ਸਕੱਤਰ ਕੁਲਵਿੰਦਰ ਫੁੱਲ ਹੋਰਾਂ ਦੇ ਜੀ ਆਇਆਂ ਕਹਿਣ ਮਗਰੋਂ ਪੁਸਤਕ ਤੇ ਚਰਚਾ ਕਰਦਿਆਂ ਬਲਵੀਰ ਪਰਵਾਨਾ, ਪ੍ਰੋ. ਜੇ. ਬੀ. ਸਿੰਘ ਸੇਖੋਂ, ਅਵਤਾਰ ਸਿੰਘ ਹੋਠੀ, ਪ੍ਰੋ. ਵੀਨਾ ਅਰੋੜਾ, ਪ੍ਰੋ. ਤਰਲੋਚਨ ਸਿੰਘ ਸੰਘਾ, ਵਿਜੇ ਬਬੇਲੀ ਹੋਰਾਂ ਇਕਮੱਤ ਹੋ ਕੇ ਕਿਹਾ ਕਿ ਪੰਜਾਬ ਦੀ ਰਾਜਨੀਤਕ ਗੰਧਲੀ ਹੋਈ ਅਵਸਥਾ ਤੇ ਇਕ ਕਾਰਗਰ ਵਿਅੰਗ ਹੈ, ਇਕ ਕੁੱਤੇ ਦੀ ਆਤਮ-ਕਥਾ। ਸੁਪ੍ਰਸਿੱਧ ਸਮੀਖਿਅਕ ਸ. ਕੁਲਦੀਪ ਸਿੰਘ ਧੀਰ ਹੋਰਾਂ ਕਿਹਾ ਕਿ ਜ਼ਰੂਰੀ ਨਹੀਂ ਕਿ ੪੦੦ ਸਫ਼ੇ ਦੀ ਕਿਤਾਬ ਹੀ ਬਹੁਤ ਕੁੱਝ ਪੇਸ਼ ਕਰ ਸਕਦੀ ਹੈ—ਇਕ ਕੁੱਤੇ ਦੀ ਆਤਮ-ਕਥਾ, ਸਾਹਿੱਤਕ ਰਾਜਨੀਤਕ, ਸੱਭਿਆਚਾਰਕ, ਇਕੱਲਿਆਂ ਸਾਡੀਆਂ ਹੀ ਨਹੀਂ, ਪੂਰੇ ਯੂਰਪ, ਪੂਰੇ ਸੰਸਾਰ ਦੀ ਅਜੋਕੀ ਅਵਸਥਾ ਤੇ ਥੋੜ੍ਹੇ ਸਫ਼ਿਆਂ ਵਿਚ ਬੜਾ ਵੱਡਾ ਵਿਅੰਗ ਹੈ। ਪ੍ਰੋ. ਹਰਿੰਦਰ ਸਿੰਘ ਮਹਿਬੂਬ ਹੋਰਾਂ ਕਿਹਾ ਕਿ ਕਿਸੇ ਦੇ ਪਿੱਛੋਂ ਤਾਂ ਹਰ ਕੋਈ ਕੁੱਝ ਹੀ ਕਹਿ ਸਕਦਾ ਹੈ, ਪਰ ਮੂੰਹ 'ਤੇ ਸੱਚ ਕਹਿਣ ਦੀ ਦਲੇਰੀ ਪਰਹਾਰ ਵਰਗਾ ਲੇਖਕ ਹੀ ਕਰ ਸਕਦਾ ਹੈ।

ਸ਼੍ਰੋਮਣੀ ਸਾਹਿੱਤਕਾਰ ਜਸਵੰਤ ਸਿੰਘ ਕੰਵਲ ਹੋਰਾਂ ਕਿਹਾ ਕਿ ਮੈਂ ਧੰਨਵਾਦੀ ਹਾਂ ਇਸ ਮੰਚ ਦਾ, ਜਿਨ੍ਹਾਂ ਨੇ ਇਹ ਇਕੱਠ ਕਰਕੇ ਪੰਜਾਬੀ ਬਾਰੇ ਸੰਵਾਦ ਰਚਾਉਣ ਦਾ ਉਪਰਾਲਾ ਕੀਤਾ ਹੈ। ਯੂ. ਐੱਨ. ਓ. ਦੀ ਰਿਪੋਰਟ ਅਨੁਸਾਰ ਸੌ, ਡੇਢ-ਸੌ ਸਾਲ ਤੱਕ ਹੋਰ ਬਹੁਤ ਸਾਰੀਆਂ ਭਾਸ਼ਾਵਾਂ ਦੇ ਨਾਲ-ਨਾਲ ਪੰਜਾਬੀ ਵੀ ਖ਼ਤਮ ਹੋ ਜਾਵੇਗੀ ਅਤੇ ਅਸੀਂ ਇਸ ਰਿਪੋਰਟ ਨੂੰ ਝੂਠਾ ਸਾਬਤ ਕਰਨਾ ਹੈ। ਪੰਜਾਬ ਦੀ ਕਿਸੇ ਸਰਕਾਰ ਨੇ ਪੰਜਾਬੀ ਨੂੰ ਬਚਾਉਣ ਅਤੇ ਤਰੱਕੀ ਬਾਰੇ ਕੋਈ ਵੀ ਉਪਰਾਲਾ ਨਹੀਂ ਕੀਤਾ—ਸੈਂਟਰ ਦੀ ਹਰ ਸਰਕਾਰ ਦਾ ਵਤੀਰਾ ਪੰਜਾਬੀ ਪ੍ਰਤੀ ਦੁਸ਼ਮਣੀ ਵਾਲਾ ਹੀ ਰਿਹਾ ਹੈ। ਭਾਸ਼ਾ ਹੀ ਨਹੀਂ ਪੰਜਾਬ ਪ੍ਰਤੀ ਵੀ-ਆਜ਼ਾਦੀ ਤੋਂ ਬਾਅਦ ਜੋ ਪੰਜਾਬ ਨੂੰ ਕੁਰਬਾਨੀਆਂ ਦੇ ਆਧਾਰ 'ਤੇ ਮਿਲਣਾ ਚਾਹੀਦਾ ਸੀ ਉਹ ਵੀ ਕੇਂਦਰ ਦੀ ਬਦਨੀਤੀ ਦੀ ਭੇਟ ਚੜ੍ਹ ਗਿਆ ਅਤੇ ਹੁਣ ਜੇ ਪੰਜਾਬ ਨੂੰ ਪੰਜਾਬੀਅਤ ਨੂੰ ਬਚਾਉਣਾ ਹੈ ਤਾਂ ਜਾਤਾਂ ਧਰਮਾਂ ਤੋਂ ਉੱਪਰ ਉੱਠ ਕੇ ਸਿਰਫ਼ ਅਤੇ ਸਿਰਫ਼ ਪੰਜਾਬੀਅਤ ਲਈ ਲੇਖਕਾਂ ਨੂੰ

ਹੀ ਹੰਬਲੇ ਮਾਰਨੇ ਪੈਣੇ ਹਨ ਪਰਹਾਰ ਹੋਰਾਂ ਵਾਂਗ।

ਸੁਰਜੀਤ ਸਿੰਘ ਮਿਹਨਾਸ ਹੋਰਾਂ ਕਿਹਾ ਕਿ ਅਜਿਹੀਆਂ ਕਿਤਾਬਾਂ ਸਾਡੇ ਸਮਾਜ ਨੂੰ ਸਹੀ ਦਿਸ਼ਾ ਦਿੰਦੀਆਂ ਹਨ। ਰਾਜਨੀਤਕ ਸੱਭਿਆਚਾਰਕ ਕੁਰੀਤੀਆਂ ਪ੍ਰਤੀ ਸੁਚੇਤ ਕਰਦੀਆਂ ਹਨ। ਸਰਬਜੀਤ ਸਿੰਘ ਮੱਕੜ ਐੱਮ. ਐੱਲ. ਏ. ਹੋਰਾਂ ਬੜੇ ਜੋਸ਼ ਨਾਲ ਕਿਹਾ ਕਿ ਮੈਂ ਪਹਿਲੀ ਵਾਰ ਪੰਜਾਬ ਵਿਧਾਨ ਸਭਾ ਵਿਚ ਗਿਆ ਹਾਂ ਅਤੇ ਮੈਂ ਹੈਰਾਨ ਸਾਂ ਇਹ ਵੇਖ ਕੇ ਕਿ ਜੋ ਪੰਜਾਬੀ ਸੰਬੰਧੀ ਕਈ ਦਹਾਕੇ ਪਹਿਲਾਂ ਹੋਣਾ ਚਾਹੀਦਾ ਸੀ, ਉਸ 'ਤੇ ਹੁਣ ਵਿਚਾਰ ਹੋ ਰਹੀ ਹੈ ਅਤੇ ਮੈਂ ਲੇਖਕਾਂ ਦੀ ਪੰਜਾਬੀ ਪ੍ਰਤੀ ਚਿੰਤਾ ਵਿਚ ਸ਼ਾਮਲ ਹਾਂ। ਨੌਜਵਾਨ ਨੇਤਾ ਚੇਅਰਮੈਨ ਪਵਨ ਕੁਮਾਰ ਟੀਨੂੰ ਹੋਰਾਂ ਵੀ ਮੱਕੜ ਹੋਰਾਂ ਦੀ ਹਾਂ 'ਚ ਹਾਂ ਮਿਲਾਈ।

ਅੰਤ ਵਿਚ, ਸਰਵਸ਼੍ਰੀ ਜਸਵੰਤ ਸਿੰਘ ਕੰਵਲ, ਅਜੀਤ ਰਾਹੀ ਆਸਟਰੇਲੀਆ, ਕੁਲਦੀਪ ਸਿੰਘ ਧੀਰ, ਹਰਿਦਰ ਸਿੰਘ ਮਹਿਬੂਬ, ਬਲਬੀਰ ਪਰਵਾਨਾ, ਸੁਰਜੀਤ ਸਿੰਘ ਮਿਨਹਾਸ, ਵਿਜੇ ਬਬੇਲੀ, ਹਰਨਾਮ ਸਿੰਘ ਅਲਾਵਲਪੁਰ, ਸਰਬਜੀਤ ਸਿੰਘ ਮੱਕੜ ਐੱਮ. ਐੱਲ. ਏ., ਪਵਨ ਕੁਮਾਰ ਟੀਨੂੰ, ਜਸਪਾਲ ਜ਼ੀਰਵੀ, ਵੀਰਇੰਦਰ ਸਿੰਘ ਪਰਹਾਰ ਅਤੇ ਮੈਡਮ ਨੇਤਰਪਾਲ ਕੌਰ ਪਰਹਾਰ ਹੋਰਾਂ ਨੂੰ ਮੰਚ ਵਲੋਂ ਦੁਸ਼ਾਲੇ ਅਤੇ ਪੁਸਤਕਾਂ ਦੇ ਸੈੱਟ ਦੇ ਕੇ ਸਨਮਾਨਤ ਕੀਤਾ ਗਿਆ। ਸਮਾਗਮ ਵਿਚ ਡਾ. ਕੀਰਤੀ ਕੇਸਰ, ਡਾ. ਕੰਵਲ ਭੱਲਾ, ਬਲਦੇਵ ਸਲੋਤਰਾ ਦੂਰਦਰਸ਼ਨ, ਅਮਰਜੀਤ ਸਿੰਘ ਅਸਟ੍ਰੇਲੀਅਨ, ਪ੍ਰੋ. ਅਵਤਾਰ ਜੋੜਾ, ਕਰਨੈਲ ਸਿੰਘ ਨਿੱਝਰ, ਸੁਜਾਨ ਸਿੰਘ ਸੁਜਾਨ, ਸਰਬਜੀਤ ਸਿੰਘ ਢੁੱਡੀਕੇ, ਪ੍ਰੋ. ਮੁਖਤਿਆਰ ਸਿੰਘ ਧਾਲੀਵਾਲ, ਜਤਿੰਦਰ ਮੋਹਨ ਵਿੱਗ (ਜਨਤਾ ਸੰਸਾਰ), ਡੀ. ਆਰ. ਧਵਨ, ਪ੍ਰਕਾਸ਼ ਕੌਰ ਸੰਧੂ, ਤਾਰਾ ਸਿੰਘ ਤਾਰਾ ਯੂ. ਕੇ., ਰਮਨ ਉੱਪਲ, ਪ੍ਰਿਤਪਾਲ ਸਿੰਘ, ਅਜੀਤ ਰਵਿੰਦਰ ਸੂਦਨ, ਕਾਮਰੇਡ ਗੁਰਮੀਤ, ਸੁਰਿੰਦਰਜੀਤ ਕੌਰ ਕਸ਼ਮੀਰੀ ਲਾਲ ਸਰਪੰਚ, ਡਾ. ਮਨਿੰਦਰ ਕਾਂਗ ਹੋਰਾਂ ਤੋਂ ਇਲਾਵਾ ਸੌ ਦੇ ਕਰੀਬ ਵਿਦਵਾਨਾਂ ਨੇ ਸਮਾਗਮ ਦੀ ਸ਼ੋਭਾ ਵਧਾਈ।

*ਰਿਪੋਰਟ—ਜਸਪਾਲ ਜ਼ੀਰਵੀ*

## ਪਿੰਡ ਭੁਲੱਥ ਵਿਚ ਮੇਲਾ

ਸੰਤ ਬਹਾਲ ਸਿੰਘ ਅਤੇ ਸਮੂਹ ਪਰਿਵਾਰ ਪਿੰਡ ਭੁਲੱਥ ਵਾਲਿਆਂ ਦੀ ਦਿਲੀ ਤਮੰਨਾ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਿੰਡ ਆਉਣ ਤੇ ਸਤਿਗੁਰਾਂ ਦੀ ਹਜ਼ੂਰੀ ਵਿਚ ਮੇਲਾ ਕੀਤਾ ਜਾਵੇ, ਜਿਵੇਂ ਹੀ ਮੇਲੇ ਦੀ ਤਰੀਕ ਮਿਤੀ ੭-੪-੨੦੦੯ ਮਿਲੀ ਤਾਂ ਪਰਿਵਾਰ, ਅਤੇ ਪਿੰਡ ਦੀ ਸੰਗਤ ਦੀ ਖੁਸ਼ੀ ਵਾਲੀ ਹੱਦ ਨਾ ਰਹੀ। ਮਿਤੀ ੬-੪-੨੦੦੯ ਨੂੰ ਪੰਡਾਲ ਤਿਆਰ ਕੀਤਾ ਗਿਆ। ਪਰ ਇਕਦਮ ਬੱਦਲ ਹੋਇਆ ਤੇ ਭਾਰੀ ਬਰਸਾਤ ਹੋਈ। ਵੇਖਦਿਆਂ-ਵੇਖਦਿਆਂ ਪੰਡਾਲ ਟੁੱਟ ਗਿਆ, ਸੜਕਾਂ ਤੇ ਲਾਏ ਹੋਏ ਜਾਲ ਟੁੱਟ ਗਏ। ਆਉਣ ਵਾਲੇ ਜਥੇਦਾਰਾਂ ਦੇ ਸਮਾਗਮਾਂ ਵਿਚ ਤਬਦੀਲੀ ਆਉਣ ਲੱਗੀ। ਇਵੇਂ ਲੱਗ ਰਿਹਾ ਸੀ ਕਿ ਆਸਾ ਦੀ ਵਾਰ ਦਾ ਕੀਰਤਨ, ਕੀ ਪਤਾ ਹੋਵੇ, ਜਾਂ ਨਾ ਹੋਵੇ। ਆਸਾ ਦੀ ਵਾਰ ਦੇ ਕੀਰਤਨ ਦਾ ਸਮਾਂ ਨਜ਼ਦੀਕ ਆ ਰਿਹਾ ਸੀ ਲੇਕਿਨ ਨਾ ਪੰਡਾਲ ਤਿਆਰ ਸੀ, ਨਾ ਹੀ ਜਥੇਦਾਰ ਮੌਜੂਦ ਸਨ। ਮਿਤੀ ੬-੪-੦੯ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਖ-ਵੱਖ ਨਗਰਾਂ ਵਿਚ ਸੇਵਕਾਂ ਨੂੰ ਖੁਸ਼ੀਆਂ ਬਖਸ਼ਦੇ ਹੋਏ ਜਦੋਂ ਭੁਲੱਥ ਦੀ ਨਗਰੀ ਵਿਚ ਰਾਤ ਸੰਤ ਬਹਾਲ ਸਿੰਘ ਜੀ ਦੇ ਆਰੇ ਜੋ ਕਿ ਭੋਗਪੁਰ ਰੋਡ ਤੇ ਸਥਿਤ ਹੈ ਦਰਸ਼ਨ ਦਿੱਤੇ। ਓਥੇ ਓਹਨਾਂ ਦੇ ਪੋਤਰੇ ਅਮਰਜੀਤ ਸਿੰਘ ਸੋਨੂੰ ਅਤੇ ਪਰਿਵਾਰਕ ਮੈਂਬਰ ਅਤੇ ਹੋਰ ਸੰਗਤ ਵੀ ਮੌਜੂਦ ਸੀ। ਸੰਤ ਬਹਾਲ ਸਿੰਘ ਦੇ ਪੋਤਰੇ ਨੇ ਅਰਜ ਕੀਤੀ ਸਚੇ ਪਾਤਸ਼ਾਹ ਮੀਂਹ ਬਹੁਤ ਪੈ ਰਿਹਾ ਹੈ, ਪੰਡਾਲ ਟੁੱਟ ਗਿਆ, ਮੇਲਾ ਵੀ ਕਰਨਾ, ਕਿਰਪਾ ਕਰੋ ਮੇਲਾ ਸੰਪੂਰਨ ਹੋਵੇ। ਖੁਸ਼ੀਆਂ ਦੀ ਵਰਖਾ ਕਰੋ। ਜਿਵੇਂ ਹੀ ਅਰਜ ਪ੍ਰਵਾਨ ਹੋਈ ਅਤੇ ਮੇਲੇ ਵਾਲੀ ਤਰੀਕ ੨੭-੪-੦੯ ਦਾ ਦਿਨ ਆਇਆ ਅਰਜ ਪ੍ਰਵਾਨ ਹੁੰਦਿਆ ਪਰਿਵਾਰ ਅਤੇ ਸੰਗਤ ਵਿਚ ਉਤਸ਼ਾਹ ਹਿੰਮਤ ਜਾਗੀ। ਜਿਹੜੇ ਪੰਡਾਲ ਨੂੰ ਤਿਆਰ ਕਰਨ ਵਿਚ ਦੋ ਦਿਨ ਲੱਗਦੇ ਓਸੇ ਪੰਡਾਲ ਨੂੰ ਸਤਿਗੁਰੂ ਜੀ ਦੀ ਕਿਰਪਾ ਨਾਲ ਜਲੰਧਰ ਦੇ ਟੈਂਟ ਅਤੇ ਨੌਸ਼ਹਰੇ ਦੇ ਟੈਂਟ ਵਾਲਿਆਂ ਨੇ ਰਾਤ ੧੧ ਵਜੇ ਤੋਂ ਕੁਝ ਹੀ ਘੰਟਿਆਂ ਵਿਚ ਤਿਆਰ ਕਰ ਦਿੱਤਾ। ਪਰਿਵਾਰ ਵਾਲਿਆਂ ਦੀ ਤਮੰਨਾ ਸੀ ਕਿ ਆਸਾ ਦੀ ਵਾਰ ਦਾ ਕੀਰਤਨ ਹੋਵੇ। ਰਾਤ ੧ ਵਜੇ ਸੰਤ ਬਲਬੀਰ ਸਿੰਘ ਰਾਗੀ, ਸੁਰਿੰਦਰ ਸਿੰਘ ਪੱਪੂ, ਸੰਤੋਖ ਸਿੰਘ, ਸੁਰਿੰਦਰ ਸਿੰਘ ਛਿੰਦਾ, ਪਾਲਾ ਸਿੰਘ ਜਲੰਧਰ ਨੂੰ ਆਖਿਆ ਗਿਆ। ਪਰਿਵਾਰ ਵਾਲਿਆਂ ਦੀ ਪ੍ਰੇਮ ਭਾਵਨਾ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਸਤਿਗੁਰੂ ਜੀ ਦੇ ਆਉਣ ਨੂੰ ਮੁੱਖ ਰੱਖਦੇ ਹੋਏ ਜਲੰਧਰ ਸ਼ਹਿਰ ਦੇ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਡੇਰਾ ਸੂਬਾ ਸੁਖਵਿੰਦਰ ਸਿੰਘ ਦੇ ਘਰ ਪਿੰਡ ਲਿਟਾਂ ਵਿਚ ਸੀ। ਜਿਵੇਂ-ਜਿਵੇਂ ਸਮਾਂ ਆਪਣੀ ਰਫਤਾਰ ਫੜਦਾ ਗਿਆ ਵੱਖ-ਵੱਖ ਸ਼ਹਿਰਾਂ ਅਤੇ ਪਿੰਡਾਂ ਦੀਆਂ ਸੰਗਤਾਂ ਦਾ ਬੱਸਾਂ, ਟਰੱਕਾਂ ਟਰਾਲੀਆਂ, ਕਾਰਾਂ, ਟੈਂਪੂਆਂ, ਮੋਟਰ ਸਾਈਕਲਾਂ, ਦੁਆਰਾ ਜਿਵੇਂ-ਜਿਵੇਂ ਜਿਸ ਕਿਸੇ ਨੂੰ ਸਾਧਨ ਮਿਲਿਆ ਓਵੇਂ-ਓਵੇਂ ਸੰਗਤਾਂ ਦਾ ਆਉਣਾ ਸ਼ੁਰੂ ਹੋਇਆ।

ਪਹਿਲਾ ਜਥਾ ਨਾਮਧਾਰੀ ਸੰਗਤ ਜਲੰਧਰ ਸ਼ਹਿਰ ਦੇ ਪ੍ਰਧਾਨ ਸੰਤ ਸੁਰਜੀਤ ਸਿੰਘ, ਦੀਪ ਸਿੰਘ (ਸਕੱਤਰ), ਗੁਰਬਚਨ ਸਿੰਘ (ਖਜ਼ਾਨਚੀ) ਦੀ ਦੇਖ ਰੇਖ ਹੇਠ ਪਹੁੰਚਿਆ।

ਜਲੰਧਰ ਸ਼ਹਿਰ ਦੀਆਂ ਬੀਬੀਆਂ ਨੇ ਆਪਣੇ ਜਥੇ ਸਮੇਤ ਸੜਕ ਤੋਂ ਹੀ ਢੋਲਕੀ ਛੈਣਿਆਂ ਨਾਲ ਸਤਿਗੁਰੂ ਜੀ ਦੇ ਆਉਣ ਦੀ ਖ਼ੁਸ਼ੀ ਵਿਚ ਕੀਰਤਨ ਕੀਤਾ। ਹੋਰ ਸਮੂਹ ਸੰਗਤ ਨਾਲ ਸੀ। ਇਸੇ ਤਰ੍ਹਾਂ ਵੱਖ-ਵੱਖ ਜਥੇ ਦੀ ਸੰਗਤ ਕੀਰਤਨ ਕਰਦੀ ਹੋਈ ਪੰਡਾਲ ਵਿਚ ਪਹੁੰਚੀ।

ਸਟੇਜ ਸਕੱਤਰ ਦੀ ਸੇਵਾ ਸੰਤ ਪ੍ਰਭਜੀਤ ਸਿੰਘ ਵੱਲੋਂ ਬਹੁਤ ਹੀ ਬਾਖੂਬੀ ਤਰੀਕੇ ਨਾਲ ਨਿਭਾਈ ਗਈ। ਸਮੇਂ ਦੀ ਰੂਪ ਰੇਖਾ ਦੇ ਅਨੁਸਾਰ ਪਹਿਲਾਂ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਜਲੰਧਰ ਸ਼ਹਿਰ, ਜਲੰਧਰ ਦੀਆਂ ਬੀਬੀਆਂ ਦਾ ਜਥਾ, ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ, ਜਥੇਦਾਰ ਬਿਕਰਮਜੀਤ ਸਿੰਘ ਜਥੇਦਾਰ ਗੁਰਬਚਨ ਸਿੰਘ ਵੀਰੋਕੇ, ਜਥੇਦਾਰ ਸੂਬਾ ਅਜੀਤ ਸਿੰਘ, ਪੰਜਾਬ ਸਿੰਘ ਕਵੀਸ਼ਰ, ਕਾਕਾ ਪਾਲਾ ਸਿੰਘ, ਜਥੇਦਾਰ ਗੁਰਦੇਵ ਸਿੰਘ ਦਿੱਲੀ ਅਤੇ ਹੋਰ ਜਥੇਦਾਰਾਂ ਨੇ ਸਮੇਂ-ਸਮੇਂ ਅਨੁਸਾਰ ਦੀਵਾਨ ਲਗਾਉਂਦਿਆਂ ਸਤਿਗੁਰੂ ਜੀ ਦੇ ਆਉਣ ਦੀ ਖ਼ੁਸ਼ੀ ਵਿਚ ਅਨੇਕਾਂ ਗੀਤਾਂ, ਪ੍ਰਸੰਗ ਸੁਣਾ ਕੇ ਸਤਿਗੁਰੂ ਜੀ ਤੇ ਪ੍ਰਤੀਤ, ਭਰੋਸਾ ਮਰਿਯਾਦਾ ਅਨੁਸਾਰ ਜੀਵਨ ਨੂੰ ਢਾਲਣ ਵਾਸਤੇ ਆਖਿਆ ਤਾਂ ਜੋ ਅਸੀਂ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਬਣੇ ਰਹੀਏ।

ਉਧਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਤ ਬਹਾਲ ਸਿੰਘ ਜੀ ਦੇ ਗ੍ਰਹਿ ਵਿਖੇ ਸਾਰੇ ਪਰਿਵਾਰ ਤੇ ਕਿਰਪਾ ਕਰ ਰਹੇ ਸਨ ਤੇ ਇਧਰ ਪੰਡਾਲ ਵਿਚ ਸੰਗਤ ਦਾ ਇਕੱਠ ਸਤਿਗੁਰੂ ਜੀ ਦਾ ਇੰਤਜ਼ਾਰ ਕਰ ਰਿਹਾ ਸੀ। ਜਿਵੇਂ ਹੀ ਸਤਿਗੁਰੂ ਜੀ ਪੰਡਾਲ ਵਿਚ ਪਹੁੰਚੇ ਤਾਂ ਹਰ ਪਾਸੇ ਖ਼ੁਸ਼ੀਆਂ ਹੀ ਖ਼ੁਸ਼ੀਆਂ ਹੋਈਆਂ।

ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ ਵਲੋਂ ਅਤੇ ਬੀਬੀਆਂ ਦੇ ਜਥੇ ਵਲੋਂ ਆਈ ਹੋਈ ਸੰਗਤ ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਮੱਥਾ ਟਿਕਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਈ ਹੋਈ ਸਮੂਹ ਸੰਗਤ ਤੇ ਕਿਰਪਾ ਕੀਤੀ, ਖ਼ੁਸ਼ੀਆਂ ਦੇ ਭੰਡਾਰ ਖੋਲੇ। ਪਰਿਵਾਰ ਅਤੇ ਭੁਲੱਥ ਦੀ ਸੰਗਤ ਵਲੋਂ ਆਈ ਹੋਈ ਸਮੂਹ ਸਾਧ-ਸੰਗਤ ਦਾ ਧੰਨਵਾਦ ਵਿਸ਼ੇਸ਼ ਰੂਪ ਵਿਚ ਸੰਤ ਜਗਦੀਸ਼ ਸਿੰਘ ਵਰਿਆਮ (ਜਨਰਲ ਸਕੱਤਰ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ) ਜੀ ਨੇ ਕੀਤਾ। ਇਸ ਮੌਕੇ ਵਿਸ਼ੇਸ਼ ਰੂਪ ਵਿਚ ਸੂਬਾ ਬਲਵਿੰਦਰ ਸਿੰਘ ਝੱਲ (ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ), ਹਰਜੀਤ ਸਿੰਘ ਮੁਠੱਡਾ (ਜਨਰਲ ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜਥਾ), ਸੰਤ ਸੁਰਜੀਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਜਲੰਧਰ, ਦੀਪ ਸਿੰਘ (ਸਕੱਤਰ), ਗੁਰਬਚਨ ਸਿੰਘ (ਖਜ਼ਾਨਚੀ), ਸੁਖਪਾਲ ਸਿੰਘ ਖਿਹਰਾ ਐਮ. ਐਲ. ਏ. ਭੁਲੱਥ, ਸੂਬਾ ਜਸਬੀਰ ਸਿੰਘ ਸੂਬਾ ਸੁਰਜੀਤ ਸਿੰਘ, ਸੂਬਾ ਸੁਖਵਿੰਦਰ ਸਿੰਘ, ਸੂਬਾ ਜੁਗਿੰਦਰ ਸਿੰਘ, ਸੂਬਾ ਗੁਲਜਾਰ ਸਿੰਘ, ਸ. ਗੁਰਦਿਆਲ ਸਿੰਘ ਚੀਮਾ, ਐਡਵੋਕੇਟ ਰੰਧਾਵਾ (ਨਾਮਧਾਰੀ), ਜਤਿੰਦਰਪਾਲ ਸਿੰਘ ਚਿੰਕਾ, ਕਮਲਜੀਤ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ, ਜਥੇਦਾਰ ਸੁਰਿੰਦਰ ਸਿੰਘ ਛਿੰਦਾ, ਕਨਵੀਨਰ ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ, ਆਗਿਆ ਸਿੰਘ ਪੁਰੇਵਾਲ (ਜਿਨ੍ਹਾਂ ਨੇ ਜਲ ਦੀ ਸੇਵਾ ਵਿਚ ਬਹੁਤ ਯੋਗਦਾਨ ਦਿੱਤਾ), ਜਥੇਦਾਰ ਗੁਰਦਿਆਲ ਸਿੰਘ, ਸੰਤੋਖ ਸਿੰਘ, ਦਰਸ਼ਨ ਸਿੰਘ, ਗੁਰਦੇਵ ਸਿੰਘ, ਪਾਲਾ ਸਿੰਘ ਅਤੇ ਹੋਰ ਵਿਸ਼ੇਸ਼ ਮਹਿਮਾਨ ਹਾਜ਼ਰ ਸਨ। ਸੰਤ ਬਹਾਲ ਸਿੰਘ ਅਤੇ ਸਮੂਹ ਪਰਿਵਾਰ ਪਿੰਡ ਭੁਲੱਥ ਵਲੋਂ ਆਏ ਹੋਏ ਵਿਸ਼ੇਸ਼ ਮਹਿਮਾਨ, ਸੂਬੇ ਮਹਿਮਾਨ, ਪ੍ਰਧਾਨ, ਜਥੇਦਾਰਾਂ ਅਤੇ ਸਮੂਹ ਸੇਵਾਦਾਰਾਂ ਦਾ ਨਿੱਘਾ ਸਨਮਾਨ ਕੀਤਾ ਗਿਆ।

*ਰਿਪੋਰਟ—ਸੁਰਿੰਦਰ ਸਿੰਘ ਛਿੰਦਾ*
*ਕਨਵੀਨਰ-ਨਾਮਧਾਰੀ ਵਿਦਿਅਕ*
*ਜਥਾ ਜਲੰਧਰ ਜ਼ੋਨ*

## ਪਿੰਡ ਲਾਡਪੁਰ ਵਿਚ ਭਾਰੀ ਨਾਮਧਾਰੀ ਸਮਾਗਮ (ਮੇਲਾ)

(ਪਿੰਡ ਲਾਡਪੁਰ (ਮੁਕੇਰੀਆਂ) ਨਿਵਾਸੀ ਸ. ਗੁਰਮੀਤ ਸਿੰਘ ਰੰਧਾਵਾ (ਅੱਜਕਲ ਅਮਰੀਕਾ ਵਿਚ ਨਿਵਾਸ) ਆਪਣੇ ਪਿੰਡ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਦੀ ਖ਼ੁਸ਼ੀ ਵਿਚ ੨੮ ਫਰਵਰੀ, ੧ ਮਾਰਚ ਨੂੰ ਭਾਰੀ ਮੇਲੇ ਦਾ ਆਯੋਜਨ ਕੀਤਾ। ਇਹ ਰੰਧਾਵਾ ਪਰਿਵਾਰ ਪ੍ਰਸਿੱਧ ਪੰਜਾਬੀ ਲੇਖਕ, ਪਾਕਿਸਤਾਨ ਦੀ ਪਾਰਲੀਮੈਂਟ ਦੇ ਸਾਬਕਾ ਮੈਂਬਰ ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਦੇ ਪਿੰਡ ਕਿਆਮਪੁਰ ਤੋਂ ਆਏ ਹਨ ਅਤੇ ਉਹਨਾਂ ਭਾਈਬੰਦ ਵੀ ਹਨ।

ਸਤਿਗੁਰੂ ਜੀ ੨੮ ਫਰਵਰੀ ਸ਼ਾਮ ਨੂੰ ਲਾਡਪੁਰ ਪੁੱਜ ਗਏ। ਰੰਧਾਵਾ ਪਰਿਵਾਰ ਨੇ ਸੁਆਗਤ ਵਾਸਤੇ ਬਹੁਤ ਕੁਝ ਕੀਤਾ। ਸੁਆਗਤੀ ਸਕੂਟਰ ਮੋਟਰ ਸਾਈਕਲ ਜੱਥਾ ਅਤੇ ਹਵਾਈ ਜਹਾਜ਼ ਰਾਹੀਂ ਫੁੱਲਾਂ ਦੀ ਵਰਖਾ ਦਾ ਨਜ਼ਾਰਾ ਸੀ।

ਸ਼ਾਮ ਨੂੰ ਹੀ ਦੀਵਾਨ ਆਰੰਭ ਹੋ ਗਏ। ਜਥੇਦਾਰ ਗੁਰਬਚਨ ਸਿੰਘ, ਜਥੇਦਾਰ ਸੰਤੋਖ ਸਿੰਘ ਸਾਜਨ, ਜ. ਗੁਰਦੇਵ ਸਿੰਘ ਦਿਲੀ, ਸੂਬਾ ਮੋਹਕਮ ਸਿੰਘ, ਸੂਬਾ ਅਜੀਤ ਸਿੰਘ ਬਟਾਲਾ ਨੇ ਰਾਤ ਸਿਲਸਿਲੇਵਾਰ ਦੀਵਾਨ ਸਜਾਏ। ਸ. ਬਲਵੰਤ ਸਿੰਘ ਦਸੂਹਾ ਨੇ ਵੀ ਸ਼ਬਦ ਪੜ੍ਹਿਆ।

੧ ਮਾਰਚ ਐਤਵਾਰ ਨੂੰ ਤੜਕੇ ਸਵੇਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਰਸਭਿੰਨਾ ਕੀਰਤਨ ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ ਨੇ ਕੀਤਾ। ਉਪਰੰਤ ਬਸੰਤ ਦੀ ਵਾਰ ਗਾਇਣ ਕੀਤੀ ਗਈ।

ਜਥੇਦਾਰ ਦਲਬੀਰ ਸਿੰਘ ਡੂਗਰੀ, ਜ. ਵਿਰਸਾ ਸਿੰਘ, ਜ. ਜਸਬੀਰ ਸਿੰਘ ਬੁਧੋ ਬਰਕਤ, ਜ. ਗੁਰਬਚਨ ਸਿੰਘ ਬਹਾਦਰਸੈਨ, ਜ. ਸੌਦਾਗਰ ਸਿੰਘ ਦੌਲਤਪੁਰ, ਬਾਲ ਜਥੇਦਾਰ ਪਾਲਾ ਸਿੰਘ ਰਾਣੀ ਪਿੰਡ, ਕਥਾਵਾਚਕ ਨਿਸ਼ਾਨ ਸਿੰਘ ਤਲਵੰਡੀ, ਜਥੇਦਾਰ ਸੰਤੋਖ ਸਿੰਘ ਸਾਜਨ, ਜਥੇਦਾਰ ਗੁਰਦੀਪ ਸਿੰਘ ਭੈਣੀ ਸਾਹਿਬ ਅਤੇ ਨੌਜਵਾਨ ਜਥੇਦਾਰ ਗੁਰਦੇਵ ਸਿੰਘ ਦਿਲੀ (ਪੋਤਰਾ ਜਥੇਦਾਰ ਸੇਵਾ ਸਿੰਘ) ਨੇ ਸਿਲਸਿਲੇਵਾਰ ਦੀਵਾਨ ਸਜਾ ਕੇ ਹਜ਼ਾਰਾਂ ਦੀ ਤਾਦਾਦ ਵਿਚ ਆਈਆਂ ਸੰਗਤਾਂ ਨੂੰ ਨਿਹਾਲ ਕੀਤਾ। ਸਥਾਨਕ ਐਮ. ਐਲ. ਏ ਅਤੇ ਹੋਰ ਸਿਆਸੀ ਨੇਤਾ ਵੀ ਸਤਿਗੁਰੂ ਜੀ ਨੂੰ ਨਤਮਸਤਕ ਹੋਏ। ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ ਜੀ ਦੀ ਅਗਵਾਈ ਵਿਚ ਇਲਾਹੀ ਕੀਰਤਨ ਨਾਲ ਸਭ ਨੂੰ ਮੰਤਰਮੁਗਧ ਕਰ ਦਿੱਤਾ। ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿਚ, ਚੜ੍ਹਦੀ ਕਲਾ ਲਈ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਯਾਚਨਾ ਨਾਲ ਪਾਠਾਂ ਦੇ ਭੋਗਾਂ ਉਪਰੰਤ ਅਰਦਾਸ ਨਾਲ ਮੇਲੇ ਦੀ ਸਮਾਪਤੀ ਹੋਈ।

*—ਬਲਵੰਤ ਸਿੰਘ ਜੇ. ਈ.*

## ਪ੍ਰੀਤਮ ਸਿੰਘ ਕਾਸਦ ਯਾਦਗਾਰੀ ਇਨਾਮ ਸ਼ਾਇਰ 'ਚਮਨ' ਹਰਗੋਬਿੰਦਪੁਰੀ ਤੇ ਅਮਨਦੀਪ ਸਿੰਘ ਨੂੰ

ਨਵੀਂ ਦਿੱਲੀ— ਕਵੀ ਦਰਬਾਰਾਂ ਦੀ ਅਮੀਰ ਪਰੰਪਰਾ ਨੂੰ ਮੁੜ ਸੁਰਜੀਤ ਕਰਨ ਅਤੇ ਸਥਾਪਤ ਕਵੀਆਂ ਨੂੰ ਸਨਮਾਨਤ ਕਰਨ ਤੇ ਨਵੇਂ ਉਭਰ ਰਹੇ ਕਵੀਆਂ ਨੂੰ ਉਤਸਾਹਿਤ ਕਰਨ ਲਈ, ਸਪਤ-ਸ੍ਰਿੰਗ ਅੰਤਰ-ਰਾਸ਼ਟਰੀ ਪੰਜਾਬੀ ਕਵੀ ਸਭਾ (ਰਜਿ.) ਵਲੋਂ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਸਹਿਯੋਗ ਨਾਲ ਪੱਛਮੀ ਦਿੱਲੀ ਵਿਖੇ ਸਥਿਤ ਸੁਖੋ ਖ਼ਾਲਸਾ ਸੀਨੀਅਰ ਸਕੈਂਡਰੀ ਸਕੂਲ ਦੇ ਆਡੀਟੋਰੀਅਮ ਵਿਚ ਵੱਡੇ ਪੱਧਰ 'ਤੇ ਇਨਾਮ ਵੰਡ ਸਮਾਰੋਹ ਤੇ ਕੌਮੀ ਪੱਧਰ ਦੇ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਪੰਜਾਬੀ ਦੇ ਬਹੁ-ਚਰਚਿਤ ਹਾਸ-ਵਿਅੰਗ ਕਵੀ ਜਨਾਬ ਚੰਨਣ ਸਿੰਘ 'ਚਮਨ' ਸ੍ਰੀ ਹਰਗੋਬਿੰਦਪੁਰੀ ਨੂੰ ਸ਼ਰੋਮਣੀ ਕਵੀ ਲਈ ਰਾਖਵਾਂ ਸ. ਪ੍ਰੀਤਮ ਸਿੰਘ ਕਾਸਦ ਯਾਦਗਾਰੀ ਇਨਾਮ ਭੇਟ ਕਰਕੇ ਸਨਮਾਨਿਆ ਗਿਆ ਜਿਸ ਵਿਚ ਇਕੱਤੀ ਹਜ਼ਾਰ ਰੁਪਏ ਦੀ ਨਕਦ ਰਾਸ਼ੀ, ਸਨਮਾਣ ਚਿੰਨ੍ਹ, ਦੁਸਾਲਾ ਤੇ ਫੁੱਲਾਂ ਦੇ ਗੁਲਦਸਤੇ ਸ਼ਾਮਲ ਸਨ।

ਸਮਾਗਮ ਦੇ ਆਰੰਭ ਵਿਚ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਪ੍ਰਧਾਨ ਡਾ. ਮਨਜੀਤ ਸਿੰਘ ਨੇ ਸੰਮੇਲਨ ਦੀਆਂ ਗਤੀਵਿਧੀਆਂ ਅਤੇ ਸੰਮੇਲਨ ਦੇ ਗੋਲਡਨ ਜੁਬਲੀ ਸਮਾਰੋਹ ਦੇ ਆਗਾਜ਼ ਦਾ ਐਲਾਨ ਕੀਤਾ ਅਤੇ ਸਪਤ-ਸ੍ਰਿੰਗ ਕਵੀ ਸਭਾ ਦੇ ਪ੍ਰਧਾਨ ਤੇ ਚਰਚਿਤ ਸ਼ਾਇਰ ਡਾ. ਰਬਿੰਦਰ ਮਸਰੂਰ ਨੇ ਇਸ ਸਭਾ ਦੇ ਉਦੇਸ਼ਾਂ ਉਪਰ ਰੌਸ਼ਨੀ ਪਾਉਂਦਿਆਂ ਦੱਸਿਆ ਕਿ ਹਰ ਸਾਲ ਇਹ ਦੋ ਇਨਾਮ, ਦੋ ਕਵੀਆਂ ਨੂੰ ਦਿੱਤੇ ਜਾਇਆ ਕਰਨਗੇ। ਸਾਬਕਾ ਐਮ. ਪੀ. ਤੇ ਮੌਜੂਦਾ ਕੌਮੀ ਘੱਟ-ਗਿਣਤੀ ਕਮਿਸ਼ਨ ਦੇ ਮੈਂਬਰ ਸ. ਐੱਚ. ਐੱਸ. ਹੰਸਪਾਲ ਨੇ ਸਮਾਗਮ ਵਿਚ ਮੁੱਖ ਮਹਿਮਾਨ ਦੀ ਭੂਮਿਕਾ ਨਿਭਾਈ ਤੇ ਕਵੀ ਦਰਬਾਰ ਦੀ ਸ਼ਮਾਂ ਰੌਸ਼ਨ ਕੀਤੀ। ਸ਼੍ਰੋਮਣੀ ਅਕਾਲੀ ਦਲ (ਮਾਸਟਰ ਤਾਰਾ ਸਿੰਘ) ਦੇ ਪ੍ਰਧਾਨ ਜੱਥੇਦਾਰ ਰਛਪਾਲ ਸਿੰਘ ਜੀ ਨੇ ਅਸ਼ੀਰਵਾਦ ਦੇ ਸ਼ਬਦ ਕਹਿੰਦਿਆਂ, ਕਵੀ ਦਰਬਾਰ ਦੀ ਪ੍ਰਧਾਨਗੀ ਕੀਤੀ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਨੌਜਵਾਨ ਭਲਾਈ ਵਿਭਾਗ ਦੇ ਡਾਇਰੈਕਟਰ ਡਾ. ਸਤੀਸ਼ ਕੁਮਾਰ ਵਰਮਾ ਜੀ ਨੇ ਕਵੀ ਦਰਬਾਰ ਦੇ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਨੂੰ ਬਾਖੂਬੀ ਨਿਭਾਇਆ। ਸ. ਅਮਨਦੀਪ ਸਿੰਘ, ਚਮਨ ਹਰਗੋਬਿੰਦਪੁਰੀ, ਡਾ. ਦਵਿੰਦਰ ਕੌਰ (ਯੂ. ਕੇ.), ਫਕੀਰ ਚੰਦ ਤੁਲੀ ਜਲੰਧਰੀ, ਰਛਪਾਲ ਸਿੰਘ ਪਾਲ (ਜਲੰਧਰ), ਨਿਰਮਲ ਧਾਲੀਵਾਲ (ਜਲੰਧਰ), ਕੁਲਵੰਤ ਰਫ਼ੀਕ (ਸ਼ਾਹਬਾਦ ਮਾਰਕੰਡਾ), ਡਾ. ਸੁਖਜਿੰਦਰ ਕੌਰ (ਰਾਜਪੁਰਾ), ਡਾ. ਹਰੀ ਸਿੰਘ ਜਾਚਕ (ਲੁਧਿਆਣਾ), ਡਾ. ਰਾਜਵੰਤ ਕੌਰ, ਜਗਜੀਤ ਕੌਰ ਭੋਲੀ, ਹਰਭਜਨ ਸਿੰਘ ਨਿਰਦੋਸ਼, ਅਮਰਜੀਤ ਸਿੰਘ 'ਅਮਰ' ਦਿੱਲੀਉਂ ਅਤੇ ਡਾ. ਰਬਿੰਦਰ ਮਸਰੂਰ (ਕੁਰੂਕਸ਼ੇਤਰ) ਨੇ ਆਪਣੀਆਂ ਤਾਜ਼ਾ ਤਰੀਨ ਨਜ਼ਮਾਂ ਸੁਣਾ ਕੇ ਖ਼ੂਬ ਰੰਗ ਬੰਨ੍ਹਿਆ।

ਸਮਾਗਮ ਵਿਚ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਬਹੁਪੱਖੀ ਪ੍ਰਚਾਰ ਤੇ ਪ੍ਰਸਾਰ ਨੂੰ ਸਮਰਪਿਤ ਕੁਝ ਉੱਘੀਆਂ ਹਸਤੀਆਂ ਦਾ ਉਚੇਚੇ ਤੌਰ 'ਤੇ ਸਨਮਾਨ ਕੀਤਾ ਗਿਆ ਜਿਨ੍ਹਾਂ ਵਿਚ ਸ਼ਾਮਲ ਹਨ : ਡਾ. ਦਵਿੰਦਰ ਕੌਰ (ਯੂ. ਕੇ.), ਮੇਜਰ ਭਾਈ ਕਿਰਪਾਲ ਸਿੰਘ (ਗੋਬਿੰਦ ਸਦਨ), ਡਾ. ਰੇਣੂਕਾ ਸਿੰਘ (ਚੇਅਰਪਰਸਨ, ਪੰਜਾਬੀ ਸਾਹਿਤ ਸਭਾ, ਦਿੱਲੀ), ਡਾ. ਹਰਮੀਤ ਸਿੰਘ ਉਪ-ਚੇਅਰਮੈਨ, ਪੰਜਾਬੀ ਅਕਾਦਮੀ ਦਿੱਲੀ, ਸਰਦਾਰਨੀ ਦਲੀਪ ਕੌਰ (ਧਰਮ ਪਤਨੀ ਸਵਰਗਵਾਸੀ ਸ. ਪ੍ਰੀਤਮ ਸਿੰਘ ਕਾਸਦ) ਤੇ ਸਮੂਹ ਕਾਸਦ ਪਰਿਵਾਰ ਆਦਿ।

### ਪ੍ਰੋ. ਮੀਤ ਨੂੰ ਸਦਮਾ

੧੯੬੦ ਤੋਂ ਲਿਖਦੇ ਅਤੇ ਛਪਦੇ ਆ ਰਹੇ ਲਗਭਗ ੪੦ ਪੁਸਤਕਾਂ ਦੇ ਲੇਖਕ ਪ੍ਰੋ. ਸੁਲੱਖਣ ਸਿੰਘ ਮੀਤ ਦੀ ਸਾਥਣ ਮਲਕੀਤ ਕੌਰ ਮੀਤ ੮ ਮਾਰਚ, ੨੦੦੯ ਨੂੰ ਸਦਾ ਸਦਾ ਲਈ ਵਿਛੋੜਾ ਦੇ ਗਏ ਹਨ। ਪ੍ਰੋ. ਮੀਤ ਦੀ ਸੁਹਿਰਦ ਅਤੇ ਸੁਚੱਜੀ ਸਾਥਣ ਦੇ ਵਿਛੋੜਾ ਦੇ ਜਾਣ ਤੇ ਅਸੀਂ ਪ੍ਰੋ. ਮੀਤ ਦੇ ਅਸਹਿ ਦੁੱਖ ਵਿਚ ਸ਼ਾਮਲ ਹੁੰਦੇ ਹੋਏ ਸਰਬਸ਼ਕਤੀਵਾਨ ਨੂੰ ਦੁਆ ਕਰਦੇ ਹਾਂ ਕਿ ਉਹ ਵਿਛੜੀ ਆਤਮਾ ਨੂੰ ਆਪਣਾ ਚਰਨਾਂ ਵਿਚ ਸਥਾਨ ਦੇਵੇ।

*—ਜਗਦੀਸ਼ ਸਿੰਘ ਵਰਿਆਮ*

# ਪ੍ਰਤੀਕਿਰਿਆ

ਅਪ੍ਰੈਲ ੨੦੦੯ ਅੰਕ ਪ੍ਰਾਪਤ ਹੋਇਆ। ਇਸ ਵਿਚੋਂ ਇਹ ਪੜ੍ਹ ਕੇ ਬਹੁਤ ਖੁਸ਼ੀ ਹੋਈ ਕਿ ਨਾਮਧਾਰੀ ਦਰਬਾਰ ਦੇ ਪ੍ਰਧਾਨ, ਰਾਜ ਸਭਾ ਦੇ ਸਾਬਕਾ ਮੈਂਬਰ ਤੇ ਪੰਜਾਬ ਪ੍ਰਦੇਸ਼ ਕਾਂਗਰਸ ਪ੍ਰਧਾਨ ਰਹਿ ਚੁੱਕੇ ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਭਾਰਤ ਸਰਕਾਰ ਨੇ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਬਣਾ ਕੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ। ਸਾਡੀ ਅਰਜ਼ੋਈ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਦੀਰਘ ਆਯੂ, ਅਰੋਗ ਦੇਹ ਬਖਸ਼ਣ ਤਾਂ ਜੋ ਇਸ ਅਹਿਮ ਜ਼ਿੰਮੇਵਾਰੀ ਨੂੰ ਸੁਚੱਜੇ ਢੰਗ ਨਾਲ ਨਿਭਾ ਸਕਣ।

ਵਰਿਆਮ ਮੈਗਜ਼ੀਨ ਪੰਜਾਬੀਆਂ ਲਈ ਹਰਮਨ ਪਿਆਰਾ ਮੈਗਜ਼ੀਨ ਹੈ। ਵਰਿਆਮ ਮੈਗਜ਼ੀਨ ਨੂੰ ਪੜ੍ਹਨ ਨਾਲ ਗਿਆਨ ਵਿਚ ਬਹੁਤ ਵਾਧਾ ਹੁੰਦਾ ਹੈ। ਵਰਿਆਮ ਮੈਗਜ਼ੀਨ ਵਿਚ ਛੱਪਦੇ ਨਿਬੰਧ, ਵੰਨ ਸੁਵੰਨੀਆਂ ਗ਼ਜ਼ਲਾਂ, ਗੀਤ, ਕਵਿਤਾਵਾਂ, ਚੋਣਵੇਂ ਪੰਜਾਬੀ ਸ਼ਿਅਰ, ਰੁਬਾਈਆਂ ਅਤੇ ਕਹਾਣੀਆਂ ਪਾਠਕਾਂ ਦਾ ਦਿਲ ਟੁੰਬ ਲੈਂਦੀਆਂ ਹਨ। ਵਰਿਆਮ ਅੰਕ ਨੂੰ ਆਪ ਜੀ ਨੇ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਕਰਵਾ ਕੇ ਸ਼ਲਾਘਾਯੋਗ ਕੰਮ ਕੀਤਾ ਹੈ। ਵਰਿਆਮ ਨੂੰ ਵਿਦਿਆਰਥੀ ਪੜ੍ਹ ਕੇ ਗਿਆਨ ਵਿਚ ਵਾਧਾ ਕਰ ਸਕਣ ਤੇ ਚੰਗੇ ਸਾਹਿਤ ਦਾ ਆਨੰਦ ਮਾਣ ਸਕਣ।

ਪ੍ਰੋ. ਤਾਰਾ ਸਿੰਘ ਅਨਜਾਣ ਜੀ ਦਾ ਆਰਟੀਕਲ 'ਸ੍ਰੀ ਸਤਿਗੁਰੂ ਰਾਮ ਸਿੰਘ ਦਾ ਸਿੱਖਿਆ ਦਰਸ਼ਨ ਤੇ ਜੀਵਨ ਬ੍ਰਿਤਾਂਤ ਬੜੇ ਸੁਚੱਜੇ ਢੰਗ ਨਾਲ ਬਿਆਨ ਕੀਤਾ ਹੈ। ਪ੍ਰੋ. ਤਾਰਾ ਸਿੰਘ ਅਨਜਾਣ ਸਾਹਿਬ ਮਹਾਨ ਲਿਖਾਰੀ, ਸਤਿਜੁਗ ਦੇ ਸੰਪਾਦਕ ਤੇ ਇਹਨਾਂ ਦੀਆਂ ਪਾਠ-ਪੁਸਤਕਾਂ ਪ੍ਰਾਇਮਰੀ ਤੋਂ ਸੀਨੀਅਰ ਸੈਕੰਡਰੀ ਲੈਵਲ ਤੱਕ ਪੜ੍ਹਾਈਆਂ ਜਾਂਦੀਆਂ ਹਨ। ਇਹਨਾਂ ਨੂੰ ਕਈ ਸਨਮਾਨ ਪ੍ਰਾਪਤ ਹੋਏ ਹਨ। 'ਵਰਿਆਮ' ਅੰਕ ਵਿਚ ਰੰਗੀਨ ਤਸਵੀਰਾਂ ਛਾਪ ਕੇ 'ਵਰਿਆਮ' ਨੂੰ ਚਾਰ ਚੰਨ ਲਾ ਦਿੱਤੇ ਹਨ। ਮੇਰੀ ਇਹ ਅਰਦਾਸ ਹੈ ਕਿ 'ਵਰਿਆਮ' ਅੰਕ ਆਪ ਜੀ ਦੀ ਰਹਿਨੁਮਾਈ ਹੇਠ ਦਿਨ ਦੁੱਗਣੀ ਤੇ ਰਾਤ ਚੌਗਣੀ ਤਰੱਕੀ ਕਰਦਾ ਰਹੇ।

*—ਸੁਲੱਖਣ ਸਿੰਘ ਭਿੰਡਰ*
*ਮੁਕਤਸਰ*

• • •

ਵਰਿਆਮ (ਮਾਰਚ ੨੦੦੯) ਦੀ ਵਰਿਆਮਤਾ ਨੇ ਦੀਦਾਰੇ ਬਖ਼ਸ਼ੇ। ਆਪ ਦਾ ਹਾਰਦਿਕ ਰਿਣੀ ਹਾਂ।

ਹਮੇਸ਼ਾ ਗੱਲ 'ਵਿਰਕ' ਹੋਰਾਂ ਦੇ ਪੱਕੇ ਕਾਲਮ "ਕੂਕਾ ਲਹਿਰ ਦੇ ਅਮਰ ਨਾਇਕ" ਤੋਂ ਹੀ ਸ਼ੁਰੂ ਹੁੰਦੀ ਹੈ। ਮਝੈਲਾਂ ਦੀ ਸ਼ਮੂਲੀਅਤ ਬਿਨਾਂ ਪੰਜਾਬ ਤੋਂ ਚੱਲੀ ਕੋਈ ਲਹਿਰ ਪੂਰੇ ਵੇਰਵੇ ਵਾਲੀ ਨਹੀਂ ਬਣਦੀ। ਸੋ ਵਿਰਕ ਹੋਰਾਂ ਨੇ ਸਮੁੱਚੇ ਪੰਜਾਬ ਵਿਚ ਛਾ ਗਈ 'ਕੂਕਾ-ਕੂਕ' ਦੀ ਮਾਝੇ ਵਿਚਲੀ ਸਮਕਾਲੀ ਆਵਾਜ਼ ਵੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰ ਕੇ ਇਸ ਦੀ ਵਿਆਪਕਤਾ ਦਾ ਆਭਾਸ ਕਰਾਇਆ ਹੈ। ਇਹੋ ਜੇਹਾ ਕਾਰਜ ਕੋਈ ਖ਼ਾਨਦਾਨੀ ਕੂਕਾ ਵਿਦਵਾਨ ਹੀ ਕਰਨ ਦੀ ਸਮਰੱਥਾ ਰੱਖਦਾ ਹੈ। ਪ੍ਰੋ. ਕਸੇਲ ਹੋਰਾਂ ਵੱਲੋਂ 'ਸੰਤ ਖਾਲਸੇ ਦੇ ਇਤਿਹਾਸ ਦੀ ਪਹਿਲੀ ਜਿਲਦ" ਦੀ ਸੰਪੰਨਤਾ ਦੀ ਅੰਤਿਮ ਪੜ੍ਹਤ ਵੇਲੇ ਮੈਂ ਭੈਣੀ ਸਾਹਿਬ ਵਿਖੇ ਵਿਰਕ ਹੋਰਾਂ ਦੇ ਗਿਆਨ ਦੀ ਬਾਰੀਕੀ ਤੋਂ ਬਹੁਤ ਪ੍ਰਭਾਵਿਤ ਹੋਇਆ ਸਾਂ।

"ਮਾਂ ਬੋਲੀ ਦੇ ਸਾਂਝੇ ਸੂਤਰ" ਵਾਲੀ ਤੁਹਾਡੀ ਸੰਪਾਦਕੀ ਦਾ ਨੁਕਤਾ ਕਾਸ਼ ਸਾਡੇ ਸਿਆਸੀ ਪ੍ਰਭੂਆਂ ਨੂੰ ਵੀ ਸਮਝ ਆ ਸਕੇ। ਲੇਖਕ ਤਾਂ ਰੋਜ਼ ਅਜਿਹੀ ਸਾਂਝ ਲਈ ਤਰਲੇ ਲੈਂਦੇ ਹਨ। ਸ. ਤਰਲੋਚਨ ਸਿੰਘ ਉਹਨਾਂ ਨੂੰ ਬਾਰ ਬਾਰ ਸਮਝਾਉਣੀਆਂ ਦੇਂਦੇ ਹਨ ਜੋ ਪੰਜਾਬੀ ਦੇ ਨਾਂ ਤੇ ਵੋਟਾਂ ਲੈਂਦੇ ਹਨ। ਮੈਂ ਸ. ਤਰਲੋਚਨ ਸਿੰਘ ਦੀ ਵਿੱਦਵਤਾ, ਪੰਜਾਬੀ ਪ੍ਰਤੀ ਮੋਹ ਅਤੇ ਕਾਰਜਸ਼ੀਲਤਾ ਦੀ ਦਾਦ ਦਿੱਤੇ ਬਿਨਾਂ ਉਸੇ ਤਰ੍ਹਾਂ ਨਹੀਂ ਰਹਿ ਸਕਦਾ ਜਿਵੇਂ ਪੰਜਾਬੀ ਨੂੰ ਪਿਆਰ ਕਰਨ ਵਾਲੇ ਹੋਰ ਸੁੱਚੇ ਪੰਜਾਬੀ।

"ਨਾਮਧਾਰੀ ਸੰਪ੍ਰਦਾਇ ਵਿਚ ਔਰਤ ਦੀ ਮਹੱਤਤਾ" ਦਾ ਡਾ. ਹਰਸ਼ਿੰਦਰ ਕੌਰ ਵੱਲੋਂ ਕਰਵਾਇਆ ਸੰਸਮਰਨ ਜੇ ਦੂਜੇ ਮੁੱਖਧਾਰਾ ਦੇ ਦਮਗਜੇ ਮਾਰਦੇ ਸਿੱਖਾਂ ਨੂੰ ਜਗਾ ਸਕੇ ਤਾਂ ਬਹੁਤ ਚੰਗੀ ਗੱਲ ਹੈ। ਇਸਦੀ ਲੋੜ ਹੈ-ਸਮੇਂ ਦੀ ਜ਼ਰੂਰਤ ਨੂੰ ਸਮੇਂ ਸਿਰ ਚੇਤੇ ਕਰਵਾਉਣ ਦਾ ਸ਼ੁਭ ਕਾਰਜ ਕੀਤਾ ਹੈ ਡਾਕਟਰ ਸਾਹਿਬਾ ਨੇ। ਨਾਮਧਾਰੀ ਸੰਪਰਦਾ ਕੇਵਲ ਇਸ ਪਖੋਂ ਹੀ ਰਾਹ ਦਸੇਰੀ ਨਹੀਂ ਮਰਯਾਦਾ ਤੇ ਸੰਸਕ੍ਰਿਤੀ ਦੀ ਸੰਭਾਲ ਦੇ ਬਹੁਤੇ ਪੱਖਾਂ ਵਲੋਂ ਜੁਗਤੀ-ਦਰਸਾਊ ਰੋਲ ਨਿਭਾ ਰਹੀ ਹੈ।

"ਮੈਂ ਤੇ ਮੇਰਾ ਅੱਧੀ ਸਦੀ ਦਾ ਸਫ਼ਰ" ਵਿਚ ਡਾਕਟਰ ਨਰੇਸ਼ ਨਵੇਂ ਸਾਹਿਤਕਾਰਾਂ ਨੂੰ ਕਈ ਸਾਹਿਤਕ ਨੁਕਤੇ ਸਮਝਾ ਗਿਆ ਹੈ। "ਮਿਸ਼ਰਿਤ ਤੋਲ ਵਿਧੀ" ਦੀ ਜ਼ਰੂਰਤ ਹੈ ਇਸ ਨੂੰ ਸਮਝਣਾ ਸ਼ਾਇਰੀ ਦੀ ਪ੍ਰਫੁਲਤਾ ਦਾ ਕਾਰਨ ਬਣ ਸਕਦੀ ਹੈ। ਨੁਕਤਿਆਂ ਦਾ ਨੁਕਤਾ ਉਸਦਾ ਇਹ ਵਾਕ ਹੈ:- "ਰਚਨਾ ਪੜ੍ਹਦੇ ਸਮੇਂ ਰਚਨਾ ਵਿਚ ਗੁਆਚ ਜਾਣ ਨਾਲ ਹੀ ਸਾਰ ਰੂਪੀ ਮੋਤੀ ਹੱਥ ਆਉਂਦਾ ਹੈ।" ਡਾ. ਨਰੇਸ਼ ਦਾ ਧੰਨਵਾਦ ਕਰਨਾ ਬਣਦਾ ਹੈ।

ਗੁਰਬਚਨ ਸਿੰਘ ਭੁੱਲਰ ਨੇ "ਸੜਕਾਂ ਸਮਾਜਿਕ ਵਿਕਾਸ ਦਾ ਇਕ ਮੁੱਖ ਆਧਾਰ" ਰਾਹੀਂ ਅਮਰੀਕਾ ਦੀ ਤਰੱਕੀ ਦੇ ਕਾਰਨ ਨੂੰ ਹੀ ਨਿਸਚਿਤ ਨਹੀਂ ਕੀਤਾ ਸਗੋਂ ਸਾਡੇ ਸੰਬੰਧਿਤ ਲੋਕਾਂ ਨੂੰ ਵੀ ਕੁਝ ਸਮਝਾਇਆ ਹੈ। ਇਕ ਬੜਾ ਬੇਬਾਕ ਜ਼ਿਲ੍ਹਾ ਮਜਿਸਟ੍ਰੇਟ ਕਹਿੰਦਾ

ਹੁੰਦਾ ਸੀ "ਜੇ ਅਸੀਂ ਲੁੱਕ ਦੀ ਥਾਂ ਥੁੱਕ ਨਾਲ ਸੜਕਾਂ ਦਾ ਨਿਰਮਾਣ ਕਰਾਂਗੇ ਤਾਂ ਸੜਕਾਂ ਵਿਚਾਰੀਆਂ ਦੇ ਕੀ ਵੱਸ ਹੈ?" ਸਾਡਾ ਨਿਰਮਾਣ ਕਾਰਜਾਂ ਵਿਚੋਂ ਕਮਿਸ਼ਨਾਂ ਦਾ ਪ੍ਰਬੰਧ ਸਾਡੀ ਅਧੋਗਤੀ ਦਾ ਕਾਰਨ ਹੈ। ਮੈਂ ਆਪਣੀ ਸ੍ਵੈਜੀਵਨੀ "ਪੈਰਾਂ ਦੀ ਪਰਵਾਜ਼" ਵਿਚ ਅਸਟ੍ਰੇਲੀਆ ਦੀ ਆਵਾਜਾਈ, ਸੜਕੀ ਸਿਸਟਮ ਅਤੇ ਐਕਸੀਡੈਂਟਾਂ ਬਾਰੇ ਬੜਾ ਖੁਲ੍ਹ ਕੇ ਜ਼ਿਕਰ ਕੀਤਾ ਸੀ। ਇਹ ਪੱਖ ਹੈ ਹੀ ਏਨਾ ਜ਼ਰੂਰੀ ਕਿ ਅਣਗੌਲਿਆ ਨਹੀਂ ਰਹਿਣਾ ਚਾਹੀਦਾ।

'ਵਰਿਆਮ' ਅਜੇਹੀਆਂ ਜ਼ਰੂਰੀ ਸੇਧਾਂ ਦੇਣ ਲਈ ਸਾਡੇ ਧੰਨਵਾਦ ਦਾ ਪਾਤਰ ਹੈ।

*—ਕਰਤਾਰ ਸਿੰਘ ਕਾਲੜਾ, ਅਸਟਰੇਲੀਆ*

• • •

'ਵਰਿਆਮ' ਨਿਰੰਤਰ ਸਮੇਂ ਸਿਰ ਮਿਲ ਰਿਹਾ ਹੈ। ਧੰਨਵਾਦ! ਸੰਪਾਦਕੀ (ਅਪ੍ਰੈਲ ੨੦੦੯ ਅੰਕ) ਵਿਚਲੀ 'ਲੋਕ ਸਭਾ ਦੀਆਂ ਚੋਣਾਂ' ਲਈ ਸੱਚੇ ਸੁੱਚੇ ਕਿਰਦਾਰ ਵਾਲੇ ਮੈਂਬਰਾਂ ਨੂੰ ਚੁਣਨ ਦੀ ਅਪੀਲ ਬੜੀ ਸਾਰਥਕ ਹੈ।

'ਸਤਿਗੁਰੂ ਜਗਜੀਤ ਸਿੰਘ : ਸਿੰਘਾਸਨ ਦੀ ਅੱਧੀ ਸਦੀ' ਸੰਪਾਦਕੀ ਵਿਚਲੇ ਸ਼ਬਦ ਸਤਿਗੁਰੂ ਜੀ ਦੀ ੫੦ ਸਾਲਾਂ ਦੀ ਸੁਚੱਜੀ ਅਤੇ ਨਿਸ਼ਕਾਮ ਅਗਵਾਈ ਪ੍ਰਤੀ ਭਾਵ-ਪੂਰਨ ਸਤਿਕਾਰ ਪ੍ਰਗਟ ਕਰਨ ਵਾਲੇ ਹਨ। ਮਾਨਵੀ ਗੁਣਾਂ ਦੇ ਪਾਸਾਰ ਲਈ ਸਤਿਗੁਰੂ ਜੀ ਦੀ ਦੇਣ ਮਹਾਨ ਹੈ। ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮੈਂਬਰ ਘੱਟ ਗਿਣਤੀ ਕਮਿਸ਼ਨ ਨਿਯੁਕਤ ਹੋਣ ਉਤੇ ਮੈਂ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਦੇ ਸਮੂਹ ਮੈਂਬਰਾਂ ਵਲੋਂ ਮੁਬਾਰਕਬਾਦ ਦਿੰਦਾ ਹਾਂ। ਭਾਰਤ ਵਿਚ ਘੱਟ ਗਿਣਤੀਆਂ ਦੀ ਮੁਸ਼ਕਿਲਾਂ ਨੂੰ ਉਹ ਭਲੀ ਭਾਂਤ ਸਮਝਦੇ ਹਨ। ਸਵਰਨ ਸਿੰਘ ਵਿਰਕ ਦਾ ਨਿਬੰਧ "ਕੂਕਾ ਅੰਦੋਲਨ ਦਾ ਭਾਮਾ ਸ਼ਾਹ ਸ. ਮੰਗਲ ਸਿੰਘ ਬਿਸ਼ਨਪੁਰਾ" ਬੜਾ ਖੋਜ-ਭਰਪੂਰ ਹੈ।

*—ਡਾ. ਤੇਜਵੰਤ ਮਾਨ*
*ਸੰਗਰੂਰ*

• • •

'ਵਰਿਆਮ' ਲਗਾਤਾਰ ਮਿਲ ਰਿਹਾ ਹੈ। ਧੰਨਵਾਦੀ ਹਾਂ। ਤੁਹਾਡੇ ਨਾਲ ਜੁੜੇ ਰਹਿਣ ਦਾ ਅਹਿਸਾਸ ਹੁੰਦਾ ਹੈ। 'ਵਰਿਆਮ' ਨਵੰਬਰ ੨੦੦੮ ਅੰਕ ਭੇਜਣ ਦੀ ਖੇਚਲ ਕਰਨੀ, ਜੋ ਸਤਿਗੁਰੂ ਜਗਜੀਤ ਸਿੰਘ ਅੰਕ ਹੈ। ਉਸ ਦੀ ਕਾਪੀ ਕਿਤੇ ਏਧਰ ਉਧਰ ਰੱਖੀ ਗਈ ਹੈ, ਜੋ ਮਿਲ ਨਹੀਂ ਰਹੀ। ਤੁਹਾਨੂੰ ਵੀ ਮਿਲਣ ਤੇ ਦਿਲ ਕਰਦਾ ਹੈ। ਬਹੁਤ ਪਹਿਲਾਂ 'ਵਰਿਆਮ' ਵਿਚ ਛਪਣ ਦਾ ਮਾਣ ਮਿਲਿਆ ਸੀ। ਹੁਣ ਫੇਰ ਛਪਣਾ ਚਾਹਾਂਗਾ। ਕੁਝ ਦਿਨਾਂ ਤੱਕ ਰਚਨਾ ਭੇਜਾਂਗਾ।

*ਸੁਖਬੀਰ, ਮੁੰਬਈ*

• • •

ਮਾਰਚ ਦਾ ਵਰਿਆਮ ਵਕਤ ਸਿਰ ਅਪੜਿਆ ਤੇ ਮੈਂ ਪੜ੍ਹ ਭੀ ਚੰਗੀ ਤਰ੍ਹਾਂ ਲਿਆ ਹੈ। ਵਿਰਕ ਜੀ ਤੇ ਡੂੰਘੇਰੇ ਇਤਿਹਾਸਕ ਪੱਖ ਅਗੇ ਲਿਆ ਕੇ ਆਪਣਾ ਫਰਜ਼ ਨਭਾਈ ਜਾ ਰਹੇ ਹਨ। ਸਮੇਂ ਦੀ ਸਰਕਾਰ ਲਈ ਇਹ ਚੌਕੀਦਾਰ ਭੀ ਹਨ।

ਨਾਮਧਾਰੀਆਂ ਦੇ ਸਾਰੇ ਸੰਕਲਪਾਂ ਨੂੰ ਅਪਣਾਏ, ਮਨੁੱਖ ਉਸ ਜੀਵਨ ਵਿਚ ਪ੍ਰਵੇਸ਼ ਕਰਦਾ ਹੈ ਜਿਸ ਦਾ ਜ਼ਿਕਰ ਡਾ. ਹਰਸ਼ਿੰਦਰ ਕੌਰ, ਗੁਰਬਚਨ ਸਿੰਘ ਭੁੱਲਰ, ਜਰਨੈਲ ਸਿੰਘ ਬਧਣ ਨੇ ਆਪਣੀ ਕਲਮ ਦੁਆਰਾ ਕੀਤਾ ਹੈ। ਸਤਿਗੁਰਾਂ ਦਾ ਇਹ ਪਰਵਚਨ ਮੈਨੂੰ ਸਦਾ ਘੇਰੀ ਰੱਖਦਾ ਹੈ "ਦਲਬੀਰ ਸਿੰਘ ਤੂੰ ਅੱਜ ਦੇ ਮਨੁੱਖ ਨੂੰ ਮਨੁੱਖ ਸਮਝ ਛਡਿਆ ਹੋਣੈ"। ਰਾਮ ਹਰੀ ਸ਼ਮਸ਼ੀਰ ਕਿਸੇ ਭੀ ਮਾਨਵ ਚੋਂ ਉਨ੍ਹਾਂ ਰੋਗਾਂ ਦਾ ਨਾਸ ਕਰਨ ਦੀ ਸਮਰੱਥਾ ਰੱਖਦੀ ਹੈ ਜੋ ਸਾਡੀ ਆਤਮਾ ਨੂੰ ਗਿਆਨਵਾਨ ਹੋਣ ਲਈ ਬਾਧਾ ਹਨ।

ਅਮਰੀਕਾ ਹੀ ਨਹੀਂ ਕਈ ਵਾਰ ਮੈਂ ਇਨ੍ਹਾਂ ਵੱਡੇ ਪੱਛਮੀ ਸਭਿਆਚਾਰਕ ਮੁਲਕਾਂ ਨੂੰ ਆਪਣੇ ਤੋਂ ਕਿਤੇ ਵੱਧ ਧਾਰਮਕ ਸਮਝਣ ਲੱਗ ਪੈਂਦਾ ਹਾਂ। ਇਨ੍ਹਾਂ ਲੋਕਾਂ ਵਿਚ ਰੋਸ਼ਨੀ ਦੀ ਉਹ ਤਾਕਤ ਕੰਮ ਕਰਦੀ ਹੈ ਜਿਸਦਾ ਜ਼ਿਕਰ ਬੱਧਣ ਜੀਆਂ ਕੀਤਾ ਹੈ। ਸਾਡਾ ਪਛੋਕੜ ਜ਼ਰੂਰ ਮਹਾਨ ਸੀ ਜਿਸ ਨੂੰ ਅਸੀਂ ਵਿਸਾਰੀ ਜਾ ਰਹੇ ਹਾਂ...

ਲੇਖਕ ਕਿਥੋਂ ਤੱਕ ਪ੍ਰੈਕਟੀਕਲ ਹਨ, ਮੈਨੂੰ ਪਤਾ ਨਹੀਂ। ਚੱਕ੍ਰਵਰਤੀ ਜੀ ਆਖਿਆ ਕਰਦੇ ਸਨ "ਮੈਂ ਕਿਸੇ ਪੁਸਤਕ ਦੇ ਪੜ੍ਹਣ ਤੋਂ ਪਹਿਲਾਂ ਉਸ ਦੇ ਲੇਖਕ ਨੂੰ ਪੜ੍ਹ ਕੇ ਖੁਸ਼ ਹੁੰਦਾ ਹਾਂ। ਲੇਖਕ ਲਈ ਕਲਮ ਉਸਦੀ ਆਤਮਾ ਦਾ ਸਹੀ ਨਕਸ਼ਾ ਪੇਸ਼ ਕਰਨ ਦਾ ਬੜਾ ਰੋਚਕ ਵਸੀਲਾ ਹੋ ਨਿਬੜਦੀ ਹੈ। ਨਹੀਂ ਤੇ ਇਸ ਦੇ ਅੰਦਰ ਚਲਦੀ ਜੰਗ ਇਸ ਨੂੰ ਲੈ ਕੇ ਰਹੇਗੀ। ਬਾਜਵਾ ਨੇ ਪੈਂਤੀ ਅੱਖਰੀ ਲੰਬੀ ਕਵਿਤਾ ਵਿਚ ਰੱਬ ਦੀ ਵਿਆਖਿਆ ਖੂਬ ਕਰ ਵਖਾਈ ਹੈ। ਅੱਜ ਦੇ ਸਮੇਂ ਲਈ ਇਹ ਆਤਮਕ ਸੇਧ ਹੀ ਕਾਫ਼ੀ ਹੈ। ਪੂਰਨ ਤੇ ਰੱਬ ਜੀ ਆਪ ਹੀ ਹੋ ਸਕਦੇ ਹਨ। ਏਥੇ ਘੜੀਆਂ ਡੇ ਲਾਈਟ ਸੇਵਿੰਗ ਲਈ ਇਕ ਘੰਟਾ ਪਿੱਛੇ ਕਰ ਦਿੱਤੀਆਂ ਗਈਆਂ ਹਨ। ਧੀਰੇ-ਧੀਰੇ ਮੌਸਮ ਹੁਣ ਸਰਦੀ ਵੱਲ ਨੂੰ ਵਧਦਾ ਜਾ ਰਿਹਾ ਹੈ ਪਰ ਬੜਾ ਸੁਹਾਣਾ। ਬਾਰਸ਼ ਬਥੇਰੀ ਹੋ ਰਹੀ ਹੈ। ਯਾਤਰਾਂ ਵਿਚ ਘਰ ਹਰਿਆਈ ਮਾਰ ਰਹੇ ਹਨ। ਸਾਡੀਆਂ ਆਪਣੀਆਂ ਗਰਮੀ ਦੀਆਂ ਸਬਜ਼ੀਆਂ ਦੀ ਭਰਮਾਰ ਹੈ ਤੇ ਸਿਆਲੂ ਬੀਜਾਈ ਅਧੀਨ ਹਨ। ਰੁੱਖ ਫੁਲਾਂ ਫਲਾਂ ਨਾਲ ਲੱਦੇ ਪਏ ਹਨ। ਬੱਚਿਆਂ ਦਾ ਗੁਰਮੁਖੀ ਸਕੂਲ ਸ਼ੁਰੂ ਕਰਨ ਹੀ ਵਾਲੇ ਹਾਂ। ਨਿੱਤ ਦੀ ਸਾਈਕਲਿੰਗ ਸਿਹਤ ਤੇ ਆਪਣਾ ਪਰਭਾਵ ਪਾਈ ਰੱਖਦੀ ਹੈ...

*—ਦਲਬੀਰ ਸਿੰਘ ਤਰਸ*
*ਸਿਡਨੀ ਅਸਟ੍ਰੇਲੀਆ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਪਿੰਡ ਲਾਡਪੁਰ ਦਰਸ਼ਨ ਦੇਣ ਸਮੇਂ
ਸੰਤ ਗੁਰਮੀਤ ਸਿੰਘ ਰੰਧਾਵਾ (ਅਮਰੀਕਾ) ਅਤੇ ਉਹਨਾਂ ਦਾ ਪਰਿਵਾਰ ਸੁਆਗਤ ਕਰਦੇ ਹੋਏ।



ਕਾਸਦ ਯਾਦਗਾਰੀ ਇਨਾਮੀ ਪੰਜਾਬੀ ਕਵੀ ਦਰਬਾਰ ਦਿੱਲੀ ਸਮੇਂ ਖੱਬੇ ਤੋਂ ਡਾ. ਸਤੀਸ਼ ਕੁਮਾਰ ਵਰਮਾ, ਜੱਥੇਦਾਰ ਰੱਛਪਾਲ ਸਿੰਘ
ਸ. ਹਰਵਿੰਦਰ ਸਿੰਘ ਹੰਸਪਾਲ, ਮੇਜਰ ਕ੍ਰਿਪਾਲ ਸਿੰਘ, ਡਾ. ਰਾਜਵੰਤ ਕੌਰ, ਡਾ. ਰਬਿੰਦਰ ਮਸਰੂਰ ਅਤੇ ਚਮਨ ਹਰਗੋਬਿੰਦਪੁਰੀ ਆਦਿ



ਸਹਿਤ ਕਲਾ ਅਤੇ ਸੱਭਿਆਚਾਰਕ ਮੰਚ ਜਲੰਧਰ ਦੇ ਸਮਾਗਮ ਸਮੇਂ
ਖੱਬਿਓਂ- ਡਾ. ਕੁਲਜੀਪ ਸਿੰਘ ਧੀਰ, ਸ. ਸੁਰਜੀਤ ਸਿੰਘ ਮਿਨਹਾਸ, ਅਜੀਤ ਸਿੰਘ ਰਾਹੀ, ਜਸਵੰਤ ਸਿੰਘ ਵੰਝਲ,
ਵੀਰਇੰਦਰ ਸਿੰਘ ਪਰਹਾਰ, ਸਰਬਜੀਤ ਸਿੰਘ ਮਕੜ ਐਮ. ਐਲ. ਏ., ਅਤੇ ਗਜੇਂਦਰ ਪ੍ਰਵਾਸੀ

